ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਲੌਕਿਕ ਕੌਤਕ

ਬਸੰਤ ਅੰਕ

*February, 2004* (5)



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਕੋਠੀ ਵਿਚ ਮੋਰ ਨੂੰ ਆਪਣੇ ਹਸਤ ਕੰਵਲਾਂ ਨਾਲ ਸੋਧ ਦਾ ਪ੍ਰਸ਼ਾਦਾ ਛਕਾਉਂਦੇ ਹੋਏ। ਧੰਨ ਹਨ ਸਤਿਗੁਰੂ ਜੀ ਆਪਣੀ ਕ੍ਰਿਪਾ ਨਾਲ ਜੀਵਾਂ ਜੰਤੂਆਂ ਨੂੰ ਤਾਰਦੇ ਹਨ।

ਹਰੀਸ਼ਚੰਦਰ ਅਰੋੜਾ

ਪਦਮਨੀ ਅਰੋੜਾ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



ਸਤਿਕਾਰਯੋਗ ਸਾਧ ਸੰਗਤ ਜੀਓ,

ਆਪ ਸਭ ਨੂੰ ਬਸੰਤ ਪੰਚਮੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੀ ਲੱਖ ਲੱਖ ਵਧਾਈ ਹੋਵੇ। ਮੈਂ ਫਰੀਦਾਬਾਦ 1 ਫਰਵਰੀ, 2004 ਦਿਨ ਐਤਵਾਰ ਨੂੰ ਬੀਬੀ ਬਲਕਾਰ ਕੌਰ, ਸੰਤ ਜਸਵੰਤ ਸਿੰਘ ਜੀ ਦੇ ਬੁਲਾਵੇ ਤੇ ਬਸੰਤ ਪੰਚਮੀ ਦੇ ਮੇਲੇ ਤੇ ਸਾਧ ਸੰਗਤ ਦੇ ਦਰਸ਼ਨ ਕਰਨ ਲਈ ਗਿਆ ਸੀ। ਉਥੇ ਬੜਾ ਹੀ ਮਨੋਹਰ ਨਜ਼ਾਰਾ ਵੇਖਣ ਨੂੰ ਮਿਲਿਆ। ਜਦ ਮੈਂ ਸਤਿਗੁਰਾਂ ਦੇ ਆਸਣ ਦੇ ਸਾਹਮਣੇ ਮੱਥਾ ਟੇਕਿਆ ਤਾਂ ਉਠਕੇ ਕੀ ਵੇਖਦਾ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲੱਗੀ ਹੋਈ ਹੈ ਅਤੇ ਪੰਡਾਲ ਵਿਚ ਵੱਡੇ ਵੱਡੇ ਸਾਧ ਨਾਮ ਸਿਮਰਨ ਕਰ ਰਹੇ ਹਨ। ਸੰਤ ਸਾਧਾ ਸਿੰਘ ਜੀ (ਪ੍ਰਧਾਨ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ) ਅਤੇ ਸੂਬਾ ਸੁਖਦੇਵ ਸਿੰਘ ਜੀ, ਸੂਬਾ ਜਗਤਾਰ ਸਿੰਘ ਭੱਟੀ, ਸੂਬਾ ਸਰਬਜੀਤ ਸਿੰਘ ਜੀ, ਸੰਤ ਰਮਨੀਕ ਸਿੰਘ ਜੀ, ਸੰਤ ਮਹਿੰਦਰ ਸਿੰਘ ਕੂਕਾ ਆਦਿ ਸੰਤ ਸਟੇਜ ਤੇ ਨਜ਼ਰ ਆ ਰਹੇ ਸਨ। ਸੰਤ ਹਰਬੰਸ ਸਿੰਘ ਜੀ ਘੁੱਲਾ ਆਪਣੇ ਬੱਚਿਆਂ ਨਾਲ ਸ਼ਬਦ ਕੀਰਤਨ ਕੀਤਾ ਅਤੇ ਬਾਅਦ ਵਿਚ ਸੰਤ ਬਲਜੀਤ ਸਿੰਘ - ਗੁਰਮੀਤ ਸਿੰਘ ਰਾਗੀ ਨੇ ਸ਼ਬਦ ਕੀਰਤਨ ਕੀਤਾ। ਸੰਤ ਹਰਵਿੰਦਰ ਸਿੰਘ ਹੰਸਪਾਲ ਜੀ ਅਤੇ ਸ੍ਰੀ ਪਤੰਗਾ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਗਾਥਾ ਸੁਣਾਈ ਕਿ ਕਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਅਨੁਸਾਰ ਬਾਰ੍ਹਵੇਂ ਜਾਮੇ ਦੇ ਰੂਪ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਸੰਤਾਂ ਨੇ ਆਪਣੇ ਪ੍ਰਵਚਨਾਂ ਵਿਚ ਸਾਧ ਸੰਗਤ ਨੂੰ ਦੱਸਿਆ ਕਿ ਕਿਸ ਤਰ੍ਹਾਂ ਉਸ ਸਮੇਂ ਦੇਸ਼ ਗੁਲਾਮ ਸੀ ਅਤੇ ਸਮਾਜ ਵਿਚ ਕੁਰੀਤੀਆਂ ਆ ਗਈਆਂ ਸਨ। ਲੜਕੀਆਂ ਨੂੰ ਜਾਂ ਤਾਂ ਜਨਮ ਤੋਂ ਬਾਅਦ ਮਾਰ ਦਿੰਦੇ ਸਨ ਜਾਂ ਵੱਟਾ ਕਰ ਦਿੰਦੇ ਸਨ। ਸਿੱਖ ਸਮਾਜ ਭਟਕ ਗਿਆ ਸੀ ਅਤੇ ਗਊ ਬਧ ਖੁਲ੍ਹਮ ਖੁਲ੍ਹਾ ਹੋ ਰਿਹਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼, ਸਮਾਜ ਅਤੇ ਗਊ ਰੱਖਿਆ ਦਾ ਜਿੰਮਾ ਆਪਣੇ ਉਤੇ ਲਿਆ। ਜੋ ਕਿ ਬੜਾ ਕਠਿਨ ਸੀ। ਪਰ ਸਮੇਂ ਦੀ ਪੁਕਾਰ ਸੀ। ਕਿਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਸਾਲ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿਚ ਨੌਕਰੀ ਕਰਕੇ ਆਪਣੀ ਬੰਦੂਕ ਦਰਿਆ ਵਿਚ ਸੁੱਟ ਦਿਤੀ ਅਤੇ ਸ੍ਰੀ ਭੈਣੀ ਸਾਹਿਬ ਵਿਚ ਆ ਕੇ 20 ਸਾਲ ਬੰਦਗੀ ਕੀਤੀ। ਇਸੇ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ 1857 ਦੀ ਵਿਸਾਖੀ ਵਾਲੇ ਦਿਨ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਸ੍ਰੀ ਭੈਣੀ ਸਾਹਿਬ ਲੁਧਿਆਣਾ ਤੋਂ ਇਕ ਅਜਿਹੀ ਆਵਾਜ ਬੁਲੰਦ ਕੀਤੀ। ਜਿਸ ਨੇ ਮਰ ਚੁੱਕੀ ਕੌਮ ਨੂੰ ਦੇਸ਼ ਪਿਆਰ, ਭਾਈਚਾਰਕ, ਮੇਲ ਮਿਲਾਪ, ਸਹਿਨਸ਼ੀਲਤਾ, ਸਾਂਝੀਵਾਲਤਾ ਅਤੇ ਵੰਡ ਛੱਕਣ ਲਈ ਪ੍ਰੇਰਿਆ। ਇਹ ਸਾਰਾ ਕੁੱਝ ਸਰਲ ਤੇ ਸਾਦੇ ਢੰਗ ਨਾਲ ਪੰਜਾਬੀ ਬੋਲੀ ਵਿਚ ਪ੍ਰੇਰਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 10 ਸਾਲਾਂ ਵਿਚ 7 ਲੱਖ ਨਾਮਧਾਰੀ ਬਣਾਏ। ਪਿੰਡਾਂ ਦੇ ਪਿੰਡ ਕੂਕੇ ਬਣ ਗਏ ਅਤੇ ਔਰਤ ਜਾਤੀ ਨੂੰ ਉਚਾ ਚੁੱਕਣ ਲਈ ਵਿਆਹ ਬਿਨਾ ਕਿਸੇ ਦਾਜ ਦਹੇਜ ਤੋਂ ਕਰਨੇ, ਪਰਦੇ ਵਰਗੀਆਂ, ਸਤੀ ਵਰਗੀਆਂ ਆਦਿ ਕੁਰੀਤੀਆਂ ਨੂੰ ਖਤਮ ਕੀਤਾ। ਬੀਬੀਆਂ ਦੇ ਬੌਧਿਕ ਵਿਕਾਸ ਲਈ ਉਹਨਾਂ ਨੂੰ ਅੱਖਰ ਪੜ੍ਹਾਉਣ ਲਈ ਪ੍ਰੇਰਿਆ ਅਤੇ ਸਾਰਿਆਂ ਤੋਂ ਪਹਿਲਾਂ ਸਿੱਖਾਂ ਨੂੰ ਅੰਮ੍ਰਿਤ ਛਕਾ, ਗਿੱਦੜੋਂ ਸ਼ੇਰ ਬਣਾਕੇ ਭਜਨ ਬਾਣੀ ਵੱਲ ਪ੍ਰੇਰਿਆ ਤਾਕਿ ਉਹਨਾਂ ਦਾ ਅਧਿਆਤਮਕ ਬਲ ਉਚਾ ਉਠ ਸਕੇ। ਇਥੋਂ ਤਕ ਕਿ ਮਾਈਆਂ ਨੂੰ ਵੀ ਅੰਮ੍ਰਿਤ ਛਕਾ ਕੇ ਮਰਦਾਂ ਦੇ ਬਰਾਬਰ ਖੜ੍ਹਾ ਕੀਤਾ। ਇਹੀ ਕਾਰਨ ਸੀ ਕਿ ਇਸ ਮਰ ਚੁੱਕੀ ਕੌਮ ਨੇ ਉਹ ਮਰਜੀਵੜੇ ਪੈਦਾ ਕਰ ਦਿਤੇ, ਜਿਹਨਾਂ ਨੇ ਦੇਸ਼ ਅਤੇ ਕੌਮ ਤੇ ਜਾਨਾਂ ਵਾਰ ਦਿਤੀਆਂ। ਇਸੇ ਲਈ ਅੰਗ੍ਰੇਜ ਗੌਰਮਿੰਟ ਇਸ ਕੌਮ ਤੋਂ ਏਨੀ ਭੈਭੀਤ ਹੋ ਗਈ ਕਿ ਡਰ ਦੇ ਮਾਰੇ ਉਸਨੂੰ ਨਾਮਧਾਰੀਆਂ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਨਾ ਪਿਆ। ਇਹ ਸਾਰਾ ਕੁੱਝ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਰਜ਼ਾ ਅਨੁਸਾਰ ਕੀਤਾ ਨਹੀਂ ਤੇ ਅੰਗ੍ਰੇਜ ਸਰਕਾਰ ਉਸ ਅਕਾਲ ਪੁਰਖ ਦੀ ਦੇਹ ਨੂੰ ਕਿਵੇਂ ਕੈਦ ਕਰ ਸਕਦੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਆਜ਼ਾਦੀ ਸੰਗ੍ਰਾਮ ਦੀ ਨੀਂਹ ਰੱਖੀ ਸੀ ਉਸਨੂੰ ਹੀ ਪੰਡਤ ਜਵਾਹਰ ਲਾਲ ਨਹਿਰੂ ਤੇ ਮਹਾਤਮਾ ਗਾਂਧੀ ਨੇ 60 ਸਾਲ ਬਾਅਦ ਅਪਨਾਇਆ। ਸ੍ਰੀ ਸਤਿਗੁਰੂ ਜੀ ਦੇਹ ਕਰਕੇ ਹਾਜ਼ਰ ਹਨ। ਸਾਡੀ ਅਰਦਾਸ ਹੈ ਉਹਨਾਂ ਦੇ ਚਰਨਾਂ ਵਿਚ ਕਿ ਉਹ ਛੇਤੀ ਤੋਂ ਛੇਤੀ ਦਰਸ਼ਨ ਦੇਣ ਤੇ ਗਊ ਤੇ ਗਰੀਬ ਉਪਰ ਅਜੇ ਵੀ ਜਿਹੜੀ ਛੁਰੀ ਚਲ ਰਹੀ ਹੈ, ਉਹ ਲਾਹੁਣ । ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

– ਹਰੀਸ਼ ਚੰਦਰ ਅਰੋੜਾ

# ਅਲੌਕਿਕ ਕੌਤਕ
# ALOKIK KAUTIK

ਬਸੰਤ ਅੰਕ    February, 2004    5

## ਤਤਕਰਾ

# ਤੈਨੂੰ 40 ਸਾਲ ਹੋਰ ਦਿੱਤੇ

### ਸੰਬੰਧਤ ਸੰਤ ਸੰਤੋਖ ਸਿੰਘ ਜੀ ਮੰਡੀ (ਹਿਮਾਚਲ)

ਸੰਤ ਸੰਤੋਖ ਸਿੰਘ ਜੀ ਮਾਈ ਮਸਤਾਨੀ ਇੰਦਰ ਕੌਰ ਦੇ ਸਪੁੱਤਰ ਹਨ। ਇਹਨਾਂ ਦੇ ਦਾਦਾ ਪੜਦਾਦਾ ਜੀ ਨਾਮਧਾਰੀ ਸਜੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹਨਾਂ ਤੇ ਅਪਾਰ ਬਖ਼ਸ਼ਿਸ਼ ਰਹੀ। ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਹੀ ਕ੍ਰਿਪਾ, ਉਹੀ ਬਖ਼ਸ਼ਿਸ਼ ਦੇ ਪਾਤਰ ਹਨ। ਇਹਨਾਂ ਦਾ ਪਿਛਲਾ ਪਿੰਡ ਗੁਜਰਾਵਾਲਾ ਪਾਕਿਸਤਾਨ ਸੀ। ਸੰਨ 1939 ਤੋਂ ਏਧਰ ਮੰਡੀ ਹਿਮਾਚਲ ਪ੍ਰਦੇਸ਼ ਆਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਮੰਡੀ ਵਿਖੇ ਕਿਰਾਏ ਤੇ ਜਗ੍ਹਾ ਲੈ ਲਈ ਤੇ ਪਾਕਿਸਤਾਨ ਤੋਂ ਹਿੰਦੁਸਤਾਨ ਜਿਹੜਾ ਕਿ ਉਦੋਂ ਇਕੋ ਹਿੰਦੁਸਤਾਨ ਹੀ ਸੀ, ਦਾ ਆਉਣਾ ਜਾਣਾ ਬਣਿਆ ਰਿਹਾ। 1947 ਦੇ ਗਦਰ ਤੋਂ ਬਾਅਦ ਤਾਂ ਏਥੇ ਆਕੇ ਪੱਕੇ ਹੀ ਡੇਰੇ ਲਾ ਲਏ।

ਸੰਤ ਸੰਤੋਖ ਸਿੰਘ ਜੀ ਦੱਸਦੇ ਹਨ ਕਿ ਇਕ ਵਾਰੀ ਉਹਨਾਂ 'ਤੇ ਮੁਕਦਮਾ ਪੈ ਗਿਆ। ਇਹ ਗੱਲ 1947 ਤੋਂ ਪਹਿਲਾਂ ਦੀ ਹੈ। ਤਿੰਨੇ ਭਰਾ ਤੇ ਪਿਤਾ ਚਾਰੇ ਜਣਿਆ ਨੇ ਕਚਹਿਰੀ ਵਿਚ ਪੇਸ਼ ਹੋਣਾ ਸੀ। ਜਮਾਨਤ ਕਰਾਉਣੀ ਸੀ। ਕੋਈ ਜਮਾਨਤ ਕਰਾਉਣ ਵਾਲਾ ਨਾ ਲੱਭੇ। ਚਾਰੇ ਜਣੇ ਸਟੇਸ਼ਨ ਆ ਕੇ ਉਤਰੇ ਤਾਂ ਸੰਤੋਖ ਸਿੰਘ ਨਾਲੋਂ ਉਸਦਾ ਪਿਤਾ ਤੇ ਭਰਾ ਨਿਖੜ ਗਏ। ਸੰਤੋਖ ਸਿੰਘ ਇਕੱਲਾ ਰਹਿ ਗਿਆ। ਕਚਹਿਰੀ ਵਿਚ ਪੇਸ਼ ਹੋਣ ਦਾ ਵਕਤ ਹੋ ਚੁੱਕਾ ਸੀ। ਸੰਤੋਖ ਸਿੰਘ ਇਕੱਲਾ ਹੀ ਜਾ ਜੱਜ ਅੱਗੇ ਪੇਸ਼ ਹੋਇਆ। ਆਵਾਜ਼ ਆਈ – 'ਮਾਨ ਸਿੰਘ' "ਜੀ ਹਾਂ" ਫਿਰ ਜਗਤ ਸਿੰਘ "ਜੀ ਹਾਂ" ਸੰਤੋਖ ਸਿੰਘ "ਜੀ ਹਾਂ"

ਚਾਰੇ ਜਣੇ ਸਿਰਫ ਸੰਤੋਖ ਸਿੰਘ ਦੇ "ਜੀ ਹਾਂ" ਕਹਿਣ ਤੇ ਭੁਗਤ ਗਏ। ਦੂਜੀ ਪਾਰਟੀ ਦੀ ਵਾਰੀ ਆਈ ਉਸਨੂੰ ਜੱਜ ਨੇ ਕਿਹਾ ਕਿ ਆਪਣਾ ਵਕੀਲ ਲੈ ਕੇ ਆ। ਸੰਤੋਖ ਸਿੰਘ ਕੋਲੋਂ ਕੋਈ ਵਕੀਲ ਨਾ ਮੰਗਿਆ। ਫਿਰ ਉਹਦੇ ਵਕੀਲ ਦੇ ਨਾਲ ਜੱਜ ਨੇ ਆਪ ਅੱਧਾ ਘੰਟਾ ਬਹਿਸ ਕੀਤੀ ਤੇ ਅਖੀਰ ਤੇ ਕੇਸ ਰੱਦ ਕਰ ਦਿਤਾ। ਜੱਜ ਨੇ ਕਿਹਾ – "ਇਹ ਸ੍ਰੀ ਭੈਣੀ ਸਾਹਿਬ ਵਾਲਿਆਂ ਦਾ ਮੁੰਡਾ ਹੈ।" ਏਨਾ ਕਹਿ ਕਾਗਜ਼ਾਂ ਤੇ Dismiss ਲਿਖ ਕਾਗਜ਼ ਸੰਤੋਖ ਸਿੰਘ ਦੇ ਹੱਥ ਫੜਾ ਦਿਤਾ। ਸੰਤੋਖ ਸਿੰਘ ਬਾਹਰ ਆਇਆ। ਅੱਗੋਂ ਧਾਰਾ ਸਿੰਘ ਲਾਂਗਰੀ ਦੋ ਤਿੰਨ ਗਵਾਹਾਂ ਨੂੰ ਨਾਲ ਲੈ ਮਿਲਿਆ ਤੇ ਆਖਣ ਲਗਾ – "ਚਲ ਤੇਰੀ ਜਮਾਨਤ ਕਰਾਈਏ।" ਸੰਤੋਖ ਸਿੰਘ ਨੇ 'ਕੇਸ ਰੱਦ' ਵਾਲਾ ਲਿਖਿਆ ਕਾਗਜ ਉਹਦੇ ਹੱਥ ਵਿਚ ਦਿੰਦਿਅ ਦੱਸਿਆ ਕਿ "ਅਸੀਂ ਤੇ ਬਰੀ ਹੋ ਚੁਕੇ ਹਾਂ ਜੱਜ ਨੇ ਕੇਸ ਰੱਦ ਕਰ ਦਿਤਾ ਹੈ।" ਫਿਰ ਸਾਰੇ ਜਣਿਆਂ ਨੇ ਲਾਂਗਰੀ ਦੁਆਰਾ ਲਿਆਂਦਾ ਪ੍ਰਸ਼ਾਦਾ ਉਥੇ ਹੀ ਛਕਿਆ ਤੇ ਵਾਪਸ ਆ ਪਰਤੇ।

ਇਹ ਸੀ ਅਪਾਰ ਕ੍ਰਿਪਾ ਤੇ ਬਖਸ਼ਿਸ਼, ਉਸ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਜਿਹਨਾਂ ਨੇ ਸੰਤ ਸੰਤੋਖ ਸਿੰਘ ਹੁਰਾਂ ਦੇ ਪ੍ਰਵਾਰ ਤੇ ਏਨੀ ਕ੍ਰਿਪਾ ਕੀਤੀ ਕਿ ਉਹ ਬਿਆਨ ਨਹੀਂ ਕਰ ਸਕਦੇ।

### ਹੋਰ ਸਾਖੀ :-

ਸੰਤ ਸੰਤੋਖ ਸਿੰਘ ਹੁਰੀਂ ਦੱਸਦੇ ਹਨ ਕਿ ਉਹਨਾਂ ਦੇ ਪਿਤਾ ਜੀ ਅਜੇ 40 ਕੁ ਸਾਲਾਂ ਦੇ ਸਨ ਕਿ ਚੜ੍ਹਾਈ ਕਰ ਗਏ। ਸਾਰੇ ਕਹਿਣ ਕਿ ਜਗਤ ਸਿੰਘ ਦੇ ਬੱਚੇ ਅਜੇ ਛੋਟੇ ਛੋਟੇ ਹਨ, ਛੋਟੀ ਉਮਰੇ ਹੀ ਚੜ੍ਹਾਈ ਕਰ ਗਿਆ ਹੈ। ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਜੰਮਣਾ ਮਰਨਾ ਸਭ ਉਸਦੇ ਹੱਥ ਵੱਸ ਸੀ। ਉਹਨਾਂ ਨੇ ਐਸੀ ਕ੍ਰਿਪਾ ਕੀਤੀ, ਸੰਤੋਖ ਸਿੰਘ ਹੁਰੀਂ ਦੱਸਦੇ ਹਨ ਕਿ ਮੇਰੇ ਪਿਤਾ ਦੇ ਗਲੇ ਵਿਚ ਸੱਚੇ ਪਾਤਸ਼ਾਹ ਜੀ ਨੇ ਐਸੀ ਖੂੰਡੀ ਜਿਹੀ ਅੜਾਈ ਕਿ ਉਸ ਖੂੰਡੀ ਨਾਲ ਹੀ ਉਠ ਕੇ ਬਿਠਾ ਦਿਤਾ ਤੇ ਹੁਕਮ ਕੀਤੋ ਨੇ – "ਤੂੰ ਅਜੇ 40 ਸਾਲ ਹੋਰ ਜੀਉਣਾ ਹੈ, ਤੈਨੂੰ ਮੈਂ 40 ਸਾਲ ਹੋਰ ਦਿਤੇ।"

ਸੰਤ ਸੰਤੋਖ ਸਿੰਘ ਜੀ ਦੇ ਪਿਤਾ ਜੀ ਉਠ ਕੇ ਬੈਠ ਗਏ। ਸਾਰੇ ਘਰ ਦੇ ਮੈਂਬਰ ਰਿਸ਼ਤੇਦਾਰ ਜਿਹੜੇ ਰੋ ਰਹੇ ਸਨ, ਖੁਸ਼ੀ ਵਿਚ ਆ ਗਏ। ਸੰਤ ਜਗਤ ਸਿੰਘ ਹੁਰਾਂ ਨੇ ਤਾਰੀਖ ਨੋਟ ਕਰ ਲਈ। ਸਾਧ ਸੰਗਤ ਜੀ ਪੂਰੇ 40 ਸਾਲ ਬਾਅਦ ਸੰਗਰਾਂਦ ਦਾ ਦਿਨ ਸੀ। ਸੰਤ ਜਗਤ ਸਿੰਘ ਹੁਰਾਂ ਨੇ ਆਪਣੇ ਘਰਦਿਆਂ ਨੂੰ ਕਿਹਾ ਕਿ "ਜਾਓ ਗੁਰਦੁਆਰੇ ਤੋਂ ਕੜਾਹ ਪ੍ਰਸਾਦਿ ਮੈਨੂੰ ਭੀ ਲਿਆ ਕੇ ਦਿਓ। ਮੈਂ ਬੁੱਧ ਜਾਂ ਵੀਰਵਾਰ

(ਮੈਨੂੰ 1-2 ਦਿਨ ਦਾ ਭੁਲੇਖਾ ਪੈ ਗਿਆ ਹੈ) ਨੂੰ ਚੜ੍ਹਾਈ ਕਰ ਜਾਣਾ ਹੈ।'' ਕਿਉ ਜੁ 40 ਸਾਲ ਪੂਰੇ ਹੋ ਚੁਕੇ ਸਨ। ਉਹੀ ਗੱਲ ਹੋਈ ਸੰਗਰਾਂਦ ਦਾ ਦਿਨ ਸੀ। ਸਾਰੇ ਮੈਂਬਰ ਗੁਰਦੁਆਰੇ ਗਏ ਹੋਏ ਸਨ। ਪਿੱਛੇ ਹੀ ਸੰਤ ਜਗਤ ਸਿੰਘ ਹੁਰੀਂ ਆਪਣੀ ਸੰਸਾਰਕ ਯਾਤ੍ਰਾ ਪੂਰੀ ਕਰ ਗਏ। ਪੂਰੇ 40 ਸਾਲ ਬਾਅਦ ਉਹਨਾਂ ਨੇ ਚੜ੍ਹਾਈ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਤੇ ਪੂਰੇ ਹੋਣੇ ਹੀ ਸਨ, ਸੋ ਪੂਰੇ ਹੋਏ।

## ਹੋਰ ਸਾਖੀ :-

ਜਿਸ ਤਰ੍ਹਾਂ ਦੁਆਪਰ ਵਿਚ ਸ੍ਰੀ ਕ੍ਰਿਸ਼ਨ ਨੇ ਆਪਣੇ ਬਚਪਨ ਦੇ ਬਾਲ ਸਖਾ ਸੁਦਾਮਾ ਤੇ ਕ੍ਰਿਪਾ ਕੀਤੀ ਤੇ ਉਸ ਨੂੰ ਰੰਕ ਤੋਂ ਰਾਜਾ ਬਣਾ ਦਿਤਾ। ਉਸਦੀ ਗਰੀਬੀ ਕੱਢਕੇ ਉਸਦਾ ਸਾਰਾ ਦਲਿਦਰ ਦੂਰ ਕਰ ਦਿਤਾ। ਏਸ ਤਰ੍ਹਾਂ ਸੰਤ ਸੰਤੋਖ ਸਿੰਘ ਹੁਰੀਂ ਦੱਸਦੇ ਹਨ ਕਿ ਉਹਨਾਂ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਐਸੀ ਕ੍ਰਿਪਾ ਕੀਤੀ ਹੈ ਕਿ ਉਹਨਾਂ ਕੋਲ ਪਹਿਲਾਂ ਰੋਟੀ ਖਾਣ ਜੋਗੇ ਪੈਸੇ ਨਹੀਂ ਸਨ ਤੇ ਉਹ ਹੁਣ ਕਰੋੜਾਂ ਵਿਚ ਹਨ।

ਹੋਇਆ ਇਸ ਤਰ੍ਹਾਂ ਕਿ ਮੰਡੀ ਇਕ ਵਾਰੀ ਹੜ੍ਹ ਆ ਗਿਆ। ਏਸ ਹੜ੍ਹ ਦੀ ਲਪੇਟ ਵਿਚ ਸੰਤ ਸੰਤੋਖ ਸਿੰਘ ਹੁਰਾਂ ਦਾ ਘਰ ਵੀ ਆ ਗਿਆ। ਦੋ ਮੰਜਲਾ ਮਕਾਨ ਸੀ ਛੋਟਾ ਜਿਹਾ। ਪਾਣੀ ਦੋਵੇਂ ਮੰਜ਼ਲਾਂ ਦੇ ਉਪਰੋਂ ਦੀ ਲੰਘ ਗਿਆ ਤੇ ਨਾਲ ਹੀ ਸਾਰਾ ਕੁੱਝ ਰੋੜ੍ਹ ਕੇ ਲੈ ਗਿਆ। ਸੰਤੋਖ ਸਿੰਘ ਹੁਰਾਂ ਕੋਲ ਕੁੱਝ ਵੀ ਨਾ ਰਿਹਾ। ਸਾਧ ਸੰਗਤ ਨੇ ਉਸਨੂੰ ਗੁਰਦੁਆਰੇ ਰਹਿਣ ਲਈ ਜਗ੍ਹਾ ਦਿਤੀ। ਸੰਤੋਖ ਸਿੰਘ ਹੁਰਾਂ ਨੇ ਤਿੰਨ ਦਿਨ ਸਾਧ ਸੰਗਤ ਤੋਂ ਪ੍ਰਸ਼ਾਦਾ-ਪਾਣੀ ਛੱਕਿਆ। ਪਰ ਇਹਨਾਂ ਦੀ ਮਾਤਾ ਮਾਈ ਇੰਦਰ ਕੌਰ ਮਸਤਾਨੀ ਨੂੰ ਇਹ ਸਭ ਚੰਗਾ ਨਾ ਲੱਗਾ। ਉਹਨਾਂ ਨੇ ਤੀਜੇ ਦਿਨ ਗੁਰਦੁਆਰੇ ਸਾਧ ਸੰਗਤ ਕੋਲੋਂ ਪ੍ਰਸ਼ਾਦਾ ਛੱਕਣ ਤੋਂ ਨਾਹ ਕਰ ਦਿਤੀ।

ਸੰਤੋਖ ਸਿੰਘ ਕਿਸੇ ਦੁਕਾਨਦਾਰ ਤੋਂ ਉਧਾਰ ਸੌਦਾ ਲਿਆਇਆ ਤੇ ਪ੍ਰਸ਼ਾਦਾ ਆਪ ਤਿਆਰ ਕੀਤਾ। ਇਕ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਕ੍ਰਿਪਾ ਕੀਤੀ। ਸੁਪਨੇ ਵਿਚ ਦਰਸ਼ਨ ਦਿਤੇ ਤੇ ਹੁਕਮ ਕੀਤਾ - ''ਤੇਰੀ ਮਦਦ ਕਿਸੇ ਨੇ ਵੀ ਕੀਤੀ ਨਹੀਂ।'' ਸੰਤ ਸੰਤੋਖ ਸਿੰਘ ਹੁਰਾਂ ਨੇ ਕਿਹਾ - ''ਪਾਤਸ਼ਾਹ ਜੀਓ, ਮੈਂ ਕਿਸੇ ਦੀ ਮਦਦ ਲੈਣਾ ਹੀ ਨਹੀਂ ਚਾਹੁੰਦਾ।'' ਤਾਂ ਪਾਤਸ਼ਾਹ ਜੀ ਨੇ ਆਪਣੀ ਛਾਤੀ ਤੇ ਹੱਥ ਮਾਰਦਿਆਂ ਆਪ ਬਚਨ ਕੀਤਾ - ''ਤੂੰ ਫਿਕਰ ਨਾ ਕਰ ਤੇਰੀ ਮਦਦ ਮੈਂ ਆਪ ਕਰਾਂਗਾ।'' ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਸਦੀ ਮਦਦ ਉਹ ਆਪ ਕਰੇ, ਉਸਨੂੰ ਕਾਹਦਾ ਘਾਟਾ। ਹੋਰ ਦੋ ਚਾਰ ਸਾਲ ਬੀਤ ਗਏ। ਸੰਤ ਸੰਤੋਖ ਸਿੰਘ ਹੁਰੀਂ ਗੁਰਦੁਆਰੇ ਹੀ ਰਹੇ। ਸਤਿਗੁਰਾਂ ਦੇ ਹੁਕਮ ਅਨੁਸਾਰ ਜਿਥੇ ਹੁਕਮ ਹੋਣਾ ਜਾ ਆਉਣਾ।

ਇਹ ਸਾਰੀ ਵਾਰਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ ਤੇ ਹੁਣ ਅੱਗੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ। ਕਹਿਣ ਤੋਂ ਭਾਵ ਕਿ ਸੰਤ ਸੰਤੋਖ ਸਿੰਘ ਹੁਰੀਂ ਆਪਣਾ ਮਨ ਏਦਾਂ ਦਾ ਬਣਾਇਆ ਹੋਇਆ ਹੈ ਕਿ ਉਹਨਾਂ ਦੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਕੋਈ ਫਰਕ ਨਹੀਂ ਹੈ। ਸਾਰੇ ਇਕ ਜੋਤ, ਇਕ ਨੂਰ, ਇਕ ਰੂਪ ਹਨ। ਇਹ ਗੱਲ ਉਦੋਂ ਜਾਹਰ ਹੁੰਦੀ ਹੈ ਜਦੋਂ ਇਕ ਵਾਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਸੰਤੋਖ ਸਿੰਘ ਨੂੰ ਅੰਮ੍ਰਿਤਸਰ ਬੁਲਾਇਆ।

ਅੰਮ੍ਰਿਤਸਰ ਦੀਵਾਲੀ ਦਾ ਮੇਲਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਵਾਲੀ ਦੇ ਮੇਲੇ ਦੀ ਸਮਾਪਤੀ ਤੋਂ ਬਾਅਦ ਉਥੋਂ ਜਾਣ ਵਾਲੇ ਸਨ। ਜਾਣ ਤੋਂ ਪਹਿਲਾਂ ਗਰੀਬ ਨਿਵਾਜ਼ ਜੀ ਨੇ ਗਰੀਬ ਸਿੱਖ ਦਾ ਭਲਾ ਕਰਨ ਲਈ ਉਸਨੂੰ ਆਪ ਯਾਦ ਕਰਕੇ ਨਿਵਾਜਿਆ। ਅੰਦਰ ਟੈਲੀਫੋਨ ਮਿਲਾ ਰਹੇ ਸਨ ਕਿ ਸੰਤੋਖ ਸਿੰਘ ਨੇ ਆਉਣਾ ਸੀ ਤੇ ਆਇਆ ਕਿਉਂ ਨਹੀਂ ? ਏਨੇ ਨੂੰ ਸੰਤੋਖ ਸਿੰਘ ਆ ਗਿਆ। ਨਿੱਜੀ ਸੇਵਕ ਸੰਤ ਬਲਕਾਰ ਸਿੰਘ ਹੋਰਾਂ ਨੇ ਕਿਹਾ ਕਿ ''ਸੰਤੋਖ ਸਿੰਘ ਛੇਤੀ ਅੰਦਰ ਜਾ, ਪਾਤਸ਼ਾਹ ਜੀ ਤੈਨੂੰ ਹੀ ਫੋਨ ਕਰ ਰਹੇ ਹਨ।''

ਸੰਤੋਖ ਸਿੰਘ ਅੰਦਰ ਗਿਆ। ਚਰਨਾਂ 'ਤੇ ਸੀਸ ਰੱਖ ਚਰਨ ਬੰਦਨਾ ਕੀਤੀ। ਸੰਤੋਖ ਸਿੰਘ ਦੀਆਂ ਤੇ ਰੇਖਾਵਾਂ ਹੀ ਪਾਤਸ਼ਾਹ ਜੀ ਬਦਲ ਚੁੱਕੇ ਸਨ। ਉਸਦੀ ਸੇਵਾ ਭਾਵਨਾ ਹੀ ਸਭ ਕੁੱਝ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ - ''ਸੁਣਾ ਸੰਤੋਖ ਸਿੰਘ ਆ ਗਿਐਂ, ਮੈਂ ਤੈਨੂੰ ਹੀ ਯਾਦ ਕਰਦਾ ਸੀ। ਪਹਿਲਾਂ ਦੱਸ ਤੇਰੀ ਕੋਈ ਮਦਦ ਕੀਤੀ ਕਿਸੇ ਨੇ ? ਤੇਰੇ ਕੇਸ ਦਾ ਕੀ ਬਣਿਆ ?''

ਸੰਤੋਖ ਸਿੰਘ ਨੇ ਕਿਹਾ - ''ਪਾਤਸ਼ਾਹ ਜੀ ਮਦਦ ਤੇ ਕਿਸੇ ਨੇ ਨਹੀਂ ਕੀਤੀ ਤੇ ਨਾ ਹੀ ਮੈਂ ਮੰਗੀ ਹੈ ਕਿਸੇ ਕੋਲੋਂ ਮਦਦ । ਮੇਰੀ ਮਦਦ ਤਾਂ ਆਪ ਜੀ ਜੁ ਕਰਦੇ ਹੋ।'' ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਨੇ ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਛਾਤੀ ਤੇ ਹੱਥ ਮਾਰ ਕੇ ਬਚਨ ਕੀਤਾ ਸੀ। ਬਿਲਕੁਲ ਉਹੀ ਸੱਜਾ ਹੱਥ ਉਸੇ ਤਰ੍ਹਾਂ ਹੀ ਛਾਤੀ ਤੇ ਮਾਰ ਕੇ ਬਚਨ ਕੀਤਾ - ''ਤੂੰ ਫਿਕਰ ਨਾ ਕਰ ਤੇਰੀ ਮਦਦ ਮੈਂ ਕਰਾਂਗਾ ਤੇ ਮੈਂ ਤੈਨੂੰ ਮਕਾਨ ਵੀ ਦਿਆਂਗਾ ਤੇ ਹੋਰ ਸਭ ਕੁਝ।''

ਜਾ ਤੂ ਮੇਰੈ ਵਲਿ ਤਾ ਕਿਹਾ ਮੁਹਿ ਛੰਦਾ।
ਤੁਧੁ ਸਭ ਕਿਛ ਮੈਨੋ ਸਉਪਿਆ ਜਾ ਤੇਰਾ ਬੰਦਾ।''

ਫਿਰ ਹੋਇਆ ਵੀ ਬਿਲਕੁਲ ਏਸੇ ਤਰ੍ਹਾਂ ਹੀ -

''ਲਖਮੀ ਤੋਟਿ ਨ ਆਵਈ ਖਾਇ ਖਰਚ ਰਹੰਦਾ।''

ਅਨੁਸਾਰ ਅੱਜ ਸੰਤੋਖ ਸਿੰਘ ਹੁਰੀਂ ਲਖਪਤੀ ਹੀ ਨਹੀਂ ਕਰੋੜਪਤੀ ਹਨ। ਉਹਨਾਂ ਦੀ ਉਮਰ ਹੁਣ 82 ਸਾਲ ਦੀ ਹੈ। ਤਿੰਨ ਲੜਕੇ ਹਨ ਚੰਗੇ ਕਾਰੋਬਾਰ ਹਨ, ਚੰਗਾ ਪੈਸਾ ਹੈ। ਕੋਈ ਘਾਟ ਨਹੀਂ ਹੈ। ਸੰਤ ਸੰਤੋਖ ਸਿੰਘ ਹੁਰੀਂ ਬਚਨ ਕਰਦੇ ਹਨ - ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਸ ਤਰ੍ਹਾਂ ਜਿਹੜਾ ਬਚਨ ਛਾਤੀ ਤੇ ਹੱਥ ਮਾਰ ਕੀਤਾ ਸੀ ਬਿਲਕੁਲ ਉਸੇ ਤਰ੍ਹਾਂ ਉਹੀ ਹੱਥ ਤੇ ਉਸੇ ਤਰ੍ਹਾਂ ਦਾ ਬਚਨ ਇਹਨਾਂ ਨੇ ਜਾਮਾ ਬਦਲ ਕੇ ਕੀਤਾ ਹੈ। ਇਸ ਕਰਕੇ ਇਹ ਉਹੀ ਹੈ ਬਿਲਕੁਲ ਉਹੀ। ਦੇਹ ਬਦਲ ਕੇ ਸਾਨੂੰ ਭੁਲੇਖੇ ਪਾਉਂਦਾ ਹੈ। ''ਬਿਲਕੁਲ ਉਹੀ ਜੋਤਿ ਜੁਗਤਿ ਉਹ ਸਹਿ ਕਾਇਆ ਫੇਰ ਪਲਟੀਐ।'' ਅਨੁਸਾਰ ਉਹੀ ਰੂਪ ਰੰਗ ਹੈ। ਤਾਂ ਹੀ ਤੇ ਇਕ ਜਾਮੇ ਵਿਚ ਬਚਨ ਕਰ ਲੈਂਦਾ ਹੈ ਤੇ ਦੂਸਰੇ ਜਾਮੇ ਵਿਚ ਯਾਦ ਕਰਕੇ ਪੂਰਾ ਕਰਦਾ ਹੈ।

ਸੰਤ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਇਹਨਾਂ ਨੇ ਸ੍ਰੀ ਕ੍ਰਿਸ਼ਨ ਜੀ ਵਾਂਗੂ ਸਾਡਾ ਦਲਿਦਰ, ਗਰੀਬੀ ਲਾਹ ਕੇ ਸਾਨੂੰ ਉਹ ਬਖਸ਼ਿਸ਼ ਕੀਤੀ ਹੈ ਕਿ ਸਾਨੂੰ ਕਰੋੜਾਂ ਰੁਪਏ ਦੀ ਕੋਈ ਘਾਟ ਨਹੀਂ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

## ਹੋਰ ਸਾਖੀ :-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੰਡੀ ਦਾ ਦੌਰਾ ਸੀ। ਸਾਉਣ ਭਾਦੋਂ ਦਾ ਮਹੀਨਾ ਸੀ। ਸਤਿਗੁਰੂ ਜੀ ਲੰਗਰ ਆਪਣੀ ਰਸਦ ਲਿਆ ਕੇ ਕਰਦੇ ਸਨ। ਸੰਤਾਂ ਦੇ ਮਨ ਵਿਚ ਚਾਅ ਕਿ ਉਹ ਸਤਿਗੁਰਾਂ ਦਾ ਲੰਗਰ ਕਰੇ। ਲੰਗਰ ਪ੍ਰਵਾਨ ਹੋਇਆ। ਆਪਣੀ ਰੋਟੀ ਦਾ ਤਾਂ ਗੁਜਾਰਾ ਮੁਸ਼ਕਲ ਸੀ। ਦਿਹਾੜੀ ਦੋ ਰੁਪਏ ਸੀ ਪਰ ਫਿਰ ਵੀ ਲੰਗਰ ਹੋਇਆ। ਸੰਤੋਖ ਸਿੰਘ ਹੁਰਾਂ ਨੇ ਦਸਵੰਧ ਦੀ ਮਾਇਆ 101 ਰੁਪਈਆ ਮੱਥਾ ਟੇਕੀ। ਉਹਨਾਂ ਦਿਨਾਂ ਵਿਚ 101 ਰੁਪਏ ਬਹੁਤ ਸੀ ਕਿਉਂਕਿ ਦਿਹਾੜੀ ਬਹੁਤ ਘੱਟ ਮਿਲਦੀ ਸੀ। ਮਿਹਰਾਂ ਦੇ ਦਾਤੇ ਦਾਤਾਰ ਪਾਤਸ਼ਾਹ ਜੀ ਨੇ ਖੁਸ਼ੀ ਵਿਚ ਹੋ ਬਚਨ ਕੀਤਾ - ''ਆਹ ਤੂੰ ਨੋਟਾਂ ਦੀ ਮਸ਼ੀਨ ਲਾਈ ਹੋਈ ਹੈ, ਏਨੇ ਸਾਰੇ ਪੈਸੇ ਕਿਥੋਂ ਲਏ ਨੀ ?'' ਵਾਹਵਾ ਉਹੀ ਗੱਲ ਹੋਈ ਨੋਟਾਂ ਦੀ ਮਸ਼ੀਨ ਹੀ ਲਗ ਗਈ।

ਪਹਿਲੇ ਸਾਲ ਮਸ਼ੀਨ ਲਈ ਆਇਸਕ੍ਰੀਮ ਬਣਾਉਣ ਵਾਲੀ। ਭਾਈਵਾਲ ਨੇ ਪੈਸਾ ਦੇਣ ਤੋਂ ਇਨਕਾਰ ਕਰ ਦਿਤਾ। ਸਾਰਿਆਂ ਦੇ ਕਹਿਣ ਕਹਾਉਣ ਤੇ ਪੰਜ ਛੇ ਹਜਾਰ ਰੁਪਏ ਦੇ ਦਿਤੇ। ਦੂਸਰੇ ਸਾਲ ਮਸ਼ੀਨ ਹੋਰ ਲਾਈ 4500 ਰੁਪਏ ਬਚੇ ਤੀਜੇ ਸਾਲ ਮਸ਼ੀਨ ਲਾਈ ਤਾਂ ਸਾਰੇ ਖਰਚੇ ਕੱਢਕੇ ਰੁਪਏ 6000, ਬਚੇ। ਸੋ ਅੱਜ ਹੋਰ ਤੇ ਕਲ੍ਹ ਹੋਰ ਏਨਾ ਕਾਰੋਬਾਰ ਵਧਿਆ ਕਿ ਨੋਟਾਂ ਦੀ ਮਸ਼ੀਨ ਹੀ ਲੱਗ ਗਈ। ਪੈਸੇ ਗਿਣਨ ਦਾ ਵਿਹਲ ਨਾ ਹੋਣਾ। ਛੁੱਟੀ ਵਾਲੇ ਦਿਨ ਵਕਤ ਕੱਢਕੇ ਪੈਸਾ ਗਿਣਨਾ। ਸੋ ਸੰਤੋਖ ਸਿੰਘ ਹੁਰੀਂ ਤਾਂ ਸੁਦਾਮੇ ਤੋਂ ਵੀ ਵੱਧਕੇ ਕਹਿੰਦੇ ਹਨ - ''ਉਸਨੂੰ ਜੋ ਸੁੱਖ ਦਿਤੇ ਸਨ ਸ੍ਰੀ ਕ੍ਰਿਸ਼ਨ ਜੀ ਨੇ, ਉਸ ਤੋਂ ਕਈ ਗੁਣਾ ਵੱਧ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੇ ਫੇਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਖ ਦਿਤੇ ਹਨ। ਮਾਇਆ ਗਿਣਤੀ ਤੋਂ ਬਾਹਰੀ ਹੈ। ਧੰਨ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ।

## ਹੋਰ ਸਾਖੀ :-

ਸਤਿਗੁਰੂ ਦਿਲਾਂ ਦੀਆਂ ਜਾਣਨਹਾਰ, ਸਭਨਾਂ ਦੇ ਦਿਲਾਂ ਦਾ ਮਾਲਕ, ਇੱਛਾ ਪੂਰਕ ਸਤਿਗੁਰੂ ਹੁੰਦਾ ਹੈ। ਉਹ ਗਰੀਬਾਂ ਦਾ ਮਾਣ ਨਿਤਾਣਿਆਂ ਦਾ ਤਾਣ ਹੁੰਦਾ ਹੈ।

ਇਕ ਵਾਰੀ ਸੰਤ ਸੰਤੋਖ ਸਿੰਘ ਹੁਰੀਂ ਸਵੇਰੇ ਆਸਾ ਜੀ ਦੀ ਵਾਰ ਵਿਚ ਜਾ ਹਾਜ਼ਰ ਹੋਏ। ਸਿੱਖ ਬਹੁਤ ਥੋੜ੍ਹੇ ਆਏ ਹੋਏ ਸਨ। ਭਾਈ ਵਜੀਰ ਸਿੰਘ ਨੇ 'ਚੌਰ' ਸੰਤੋਖ ਸਿੰਘ ਦੇ ਹੱਥ ਫੜਾ ਦਿਤੀ। ਸੰਤੋਖ ਸਿੰਘ ਕਾਫੀ ਦੇਰ ਚੌਰ ਕਰਦਾ ਰਿਹਾ ਪਿੱਛੇ ਉਹਨੇ ਮਹਿਤਾਬ ਸਿੰਘ ਸੇਠ ਜੀ ਤੇ ਹੋਰ ਕਈਆਂ ਨੂੰ ਚੌਰ ਫੜਾਉਣੀ ਚਾਹੀ ਪਰ ਕਿਸੇ ਨੇ ਨਾ ਫੜੀ। ਆਸਾ ਜੀ ਦੀ ਵਾਰ ਦਾ ਭੋਗ ਪੈ ਗਿਆ। ਸਤਿਗੁਰੂ ਜੀ ਕੋਠੀ ਡੇਰੇ ਜਾਕੇ ਬਿਰਾਜ ਗਏ। ਸਰੀਰ ਢਿੱਲਾ ਸੀ ਤੇ ਮਰੋੜ ਲੱਗੇ ਹੋਏ ਸਨ। ਹੁਕਮ ਕੀਤਾ - ''ਜਰਾ ਠਹਿਰ ਕੇ ਹੀ ਇਸ਼ਨਾਨ ਪਾਣੀ ਕਰਾਂਗੇ।'' ਸੱਚੇ ਪਾਤਸ਼ਾਹ ਜੀ ਬਿਰਾਜੇ ਰਹੇ ਸੰਤੋਖ ਸਿੰਘ ਕੋਲ ਬੈਠਾ ਚੌਰ ਕਰਦਾ ਰਿਹਾ। ਦਿਨ ਦੇ 11 ਵਜ ਗਏ, ਪਾਤਸ਼ਾਹ ਜੀ ਉਠੇ ਤਾਂ ਫਿਰ ਸੰਤੋਖ ਸਿੰਘ ਚੌਰ ਰਖ ਘਰ ਨੂੰ ਪਰਤਿਆ। ਮਾਤਾ ਨੂੰ ਆ ਕੇ ਸਾਰੀ ਵਿਥਿਆ ਸੁਣਾਈ ਤਾਂ ਮਾਤਾ ਜੀ ਨੇ ਕੁਰਬਾਨ ਹੋ ਕੇ ਕਿਹਾ - ''ਮੈਂ ਤਾਂ ਕਾਫੀ ਦੇਰ ਤੋਂ ਮਨ ਵਿਚ ਅਰਦਾਸਾਂ ਕਰਦੀ ਸੀ ਕਿ ਮੇਰਾ ਬੱਚਾ ਵੀ ਸਤਿਗੁਰਾਂ ਨੂੰ ਚੌਰ ਕਰੇ ਤੇ ਅੱਜ ਮੇਰੀ ਇਹ ਮਨੋ ਕਾਮਨਾ ਪੂਰੀ ਹੋਈ ਹੈ।''

ਧੰਨ ਪਾਤਸ਼ਾਹ ਜਿਹੜਾ ਸੇਵਕਾਂ ਦੀਆਂ ਦਿਲਾਂ ਦੀ ਜਾਣਕੇ ਉਹਨਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ।

# ਤੇਰੇ ਨੈਣ ਕਟੋਰੇ ਅੰਮ੍ਰਿਤ ਰਸ ਪੀ ਪੀ ਜਾਣ ਬਥੇਰੇ

ਸੰਬੰਧਤ ਬੀਬੀ ਕੁਲਵੰਤ ਕੌਰ ਜੀ (ਮੰਡੀ)

ਬੀਬੀ ਕੁਲਵੰਤ ਕੌਰ ਦਾ ਬਚਪਨ ਤੋਂ ਹੀ ਧਾਰਮਕ ਕੰਮਾਂ ਵੱਲ ਝੁਕਾਅ ਸੀ। ਦੀਵਾਨ ਸੁਣਨਾ ਤੇ ਨਾਲ ਦੀਆਂ ਹਿੰਦੂ ਸਹੇਲੀਆਂ ਨੂੰ ਵੀ ਦੀਵਾਨ ਸੁਣਨ ਲੈ ਜਾਣਾ। ਲੁਧਿਆਣੇ ਸੰਮੇਲਨ ਸੀ। ਬੀਬੀ ਕੁਲਵੰਤ ਕੌਰ ਆਪਣੀ ਸਹੇਲੀ ਬੀਬੀ ਅੰਜਨਾ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿੱਤ ਤੇ ਸੰਮੇਲਨ ਵਿਚ ਸ਼ਾਮਲ ਹੋਣ 2-3 ਦਿਨ ਹਰ ਰੋਜ਼ ਜਾਇਆ ਕਰੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਣ ਤੇ ਮੱਥਾ ਟੇਕਣ ਤੋਂ ਉਪਰੰਤ ਕੁਲਵੰਤ ਨੇ ਕੀ ਵੇਖਿਆ ਕਿ ਹੋਰ ਆਸੇ ਪਾਸੇ ਕੁੱਝ ਨਹੀਂ ਹੈ। ਸਿਰਫ ਦੋ ਵੱਡੀਆਂ ਵੱਡੀਆਂ ਅੱਖਾਂ ਤਿਰਛੀਆਂ ਜਿਹੀਆਂ ਹੀ ਨਜ਼ਰ ਆਉਣ। ਇਹ ਨਜ਼ਾਰਾ ਵੇਖ ਕੇ ਡਰ ਗਈ ਤੇ ਆਪਣੇ ਡਰ ਨੂੰ ਹੌਲਾ ਕਰਨ ਲਈ ਆਪਣੀ ਸਹੇਲੀ ਅੰਜਨਾ ਨੂੰ ਸਾਰਾ ਬ੍ਰਿਤਾਂਤ ਕਹਿ ਸੁਣਾਇਆ।

ਅਗਲੇ ਦਿਨ ਫੇਰ ਦੋਵੇਂ ਸਹੇਲੀਆਂ ਨੇ ਮੱਥਾ ਟੇਕਿਆ ਤਾਂ ਅੰਜਨਾ ਨੂੰ ਉਸੇ ਤਰ੍ਹਾਂ ਉਹੀ ਨੈਣਾਂ ਦੇ ਦਰਸ਼ਨ ਹੋਏ। ਉਹ ਲੜਕੀ ਕੁਲਵੰਤ ਤੋਂ ਵੀ ਜ਼ਿਆਦਾ ਭੈ ਭੀਤ ਹੋ ਗਈ। ਕੁਲਵੰਤ ਦਾ ਵਿਆਹ ਮੰਡੀ ਹੋ ਗਿਆ। ਬੀਬੀਆਂ ਨੇ ਮੰਡੀ ਦੀਵਾਨ ਸਜਾਇਆ। ਸ਼ਬਦ ਦੀ ਧਾਰਨਾ ਲਾਈ -

ਤੇਰੇ ਨੈਣ ਕਟੋਰੇ ਅੰਮ੍ਰਿਤ
ਰਸ ਪੀ ਪੀ ਜਾਣ ਬਥੇਰੇ।

ਕੁਲਵੰਤ ਨੂੰ ਭਾਵੇਂ ਕੱਚੀ ਬਾਣੀ ਤੇ ਵਿਸ਼ਵਾਸ ਨਹੀਂ ਸੀ ਪਰ ਫੇਰ ਵੀ ਇਹ ਤੁਕ ਸੁਣਦਿਆਂ ਸਾਰ ਉਸਨੂੰ ਉਹ ਦੋਵੇਂ ਨੈਣ ਜਿਹੜੇ ਉਸਨੇ ਲੁਧਿਆਣੇ ਸੰਮੇਲਨ ਦੌਰਾਨ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਣ ਉਪਰੰਤ ਵੇਖੇ ਸਨ ਯਾਦ ਆਏ ਤੇ ਅੱਖਾਂ ਸਾਹਮਣੇ ਉਹੀ ਦ੍ਰਿਸ਼ ਮੰਡਰਾਉਣ ਲੱਗਾ। ਉਹੀ ਅਭੁੱਲ ਯਾਦ। ਜਿਸਨੂੰ ਹੁਣ ਕੁਲਵੰਤ ਇਕ ਮਿੰਟ ਵੀ ਪਰ੍ਹਾ ਨਾ ਕਰ ਸਕੀ।

ਅੱਸੂ ਦਾ ਮੇਲਾ ਸੀ। ਕੁਲਵੰਤ ਕੌਰ ਸ੍ਰੀ ਹਜ਼ੂਰ ਦੇ ਤੇ ਸਾਧ ਸੰਗਤ ਦੇ ਦਰਸ਼ਨ ਲਈ ਸ੍ਰੀ ਭੈਣੀ ਸਾਹਿਬ ਆਈ। ਅੰਮ੍ਰਿਤਮਈ ਭਿੰਨਾ ਭਿੰਨਾ ਕੀਰਤਨ ਹੋ ਰਿਹਾ ਸੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣੇ ਆਸਣ ਤੇ ਸੁਸ਼ੋਭਿਤ ਸ੍ਰੀ ਪ੍ਰਤਾਪ ਮੰਦਰ ਵਿਚ ਸਾਧ ਸੰਗਤ ਨੂੰ ਨਿਵਾਜ ਰਹੇ ਸਨ। ਕੁਲਵੰਤ ਕੌਰ ਵੀ ਉਹਨਾਂ ਦੇ ਦਰਬਾਰ ਵਿਚ ਸਜਦਾ ਕਰਨ ਹਿੱਤ ਉਸ ਕਤਾਰ ਵਿਚ ਲੱਗ ਗਈ, ਜਿਹੜੀ ਕਤਾਰ ਸਤਿਗੁਰਾਂ ਦੇ ਆਸਣ ਵੱਲ ਨੂੰ ਜਾ ਰਹੀ ਸੀ। ਆਸਾ ਜੀ ਦੀ ਵਾਰ ਮਾਨਸਰੋਵਰ ਵਿਚੋਂ ਮੋਤੀ ਚੁਗ ਰਹੀ ਸੀ। ਇਕ ਇਕ ਕਰਕੇ ਸਾਧ ਸੰਗਤ ਸਤਿਗੁਰਾਂ ਦੇ ਦਰਸ਼ਨ ਕਰ ਆਪਣੇ ਆਪ ਨੂੰ ਸੁਭਾਗਾ ਕਰ ਮੱਥਾ ਟੇਕ ਆਪੋ ਆਪਣੀ ਜਗ੍ਹਾਂ ਤੇ ਜਾ ਕੇ ਬੈਠ ਰਹੀ। ਜਦ ਕੁਲਵੰਤ ਕੌਰ ਸਤਿਗੁਰਾਂ ਦੇ ਆਸਣ ਕੋਲ ਸਤਿਗੁਰਾਂ ਦੇ ਸਨਮੁੱਖ ਹੋਈ ਤਾਂ ਮਸਤਾਨੀ ਬਿਰਤੀ ਵਿਚ ਆ ਗਈ ਤੇ ਹੂਕਾਂ ਨਿਕਲ ਗਈਆਂ ਤੇ ਮਨ ਨੂੰ ਕਾਬੂ ਕਰਨਾ ਔਖਾ ਹੋ ਗਿਆ - ਉਹੀ ਨੈਣ ਜਿਹਨਾਂ ਦੇ ਦਰਸ਼ਨ ਉਹ ਕਈ ਸਾਲਾਂ ਤੋਂ ਕਰ ਰਹੀ ਸੀ। ਜਦੋਂ ਨੈਣਾਂ ਨਾਲ ਨੈਣ ਮਿਲੇ ਤਾਂ ਪਤਾ ਨਹੀਂ ਸਤਿਗੁਰਾਂ ਨੇ ਕੁਲਵੰਤ ਨੂੰ ਕੀ ਕਰ ਦਿਤਾ, ਉਹ ਬੇਸੁੱਧ ਜਿਹੀ ਮੱਥਾ ਟੇਕ ਪਿੱਛੇ ਆ ਕੇ ਬੈਠ ਗਈ। ਬੈਠਦਿਆਂ ਹੀ ਉਸਨੂੰ ਇਸ ਤਰ੍ਹਾਂ ਹੋਇਆ ਜਿਸ ਤਰ੍ਹਾਂ ਉਸਦੇ ਗਲ ਵਿਚ ਘੁੱਟ ਅੰਮ੍ਰਿਤ ਦਾ ਲੰਘਿਆ। ਮਿੱਠਾ ਸੁਆਦ ਜਿਹਾ ਅੰਮ੍ਰਿਤ। ਉਹੋ ਜਿਹੇ ਅੰਮ੍ਰਿਤ ਦਾ ਸੁਆਦ ਉਹ ਆਪਣੇ ਲਫਜ਼ਾਂ ਵਿਚ ਬਿਆਨ ਨਾ ਕਰ ਸਕੀ। ਉਸਨੇ ਫੇਰ ਨਜ਼ਰ ਭਰ ਸਤਿਗੁਰਾਂ ਦੀ ਕੰਚਨ ਦੇਹ ਵੱਲ ਵੇਖਿਆ। ਬੱਸ ਫੇਰ ਕੀ ਵੇਖਿਆ ਕਿ ਸਤਿਗੁਰਾਂ ਦੇ ਤਾਂ ਸਾਰੇ ਸਰੀਰ ਵਿਚੋਂ ਰਸ ਹੀ ਰਸ ਚੋਂ ਰਿਹਾ ਸੀ। ਇਹ ਸਾਰਾ ਨਜ਼ਾਰਾ ਉਹ ਹੁਣ ਵੀ ਯਾਦ ਕਰਦੀ ਹੈ ਤਾਂ ਮਸਤਾਨੀ ਬਿਰਤੀ ਵਿਚ ਰੋ ਰੋ ਕੇ ਬਿਆਨ ਕਰਦੀ ਹੈ। ਸਤਿਗੁਰਾਂ ਦੀ

ਦੇਹ ਕੋਈ ਹੱਡ-ਮਾਸ ਦੀ ਨਹੀਂ ਇਹ ਤੇ ਅਕਾਲ ਪੁਰਖ ਹੈ। ਰਸ ਦੀ ਦੇਹ ਹੈ। ਹਵਾ-ਪਾਣੀ ਦੀ ਦੇਹ ਹੈ। ਕੁਲਵੰਤ ਕੌਰ ਦੀ ਮਨੋਕਾਮਨਾ ਸੀ ਕਿ ਇਕ ਘੁੱਟ ਅੰਮ੍ਰਿਤ ਪੀਣ ਦੀ, ਸੋ ਉਹ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜੀ ਨੇ ਉਹਦੀ ਆਸ ਪੂਰੀ ਕਰ ਦਿਤੀ।

## ਹੋਰ ਸਾਖੀ :-

ਬੀਬੀ ਕੁਲਵੰਤ ਕੌਰ ਸੰਤ ਤ੍ਰਿਲੋਕ ਸਿੰਘ ਲੰਬਰਦਾਰ ਹੁਰਾਂ ਦੀ ਵਿਚਲੀ ਨੂੰਹ ਤੇ ਸੂਬਾ ਹਰਭਜਨ ਸਿੰਘ ਲੁਧਿਆਣਾ ਦੀ ਭੈਣ ਹੈ। ਇਹਨਾਂ ਦਾ ਪਿਛਲਾ ਪਿੰਡ ਪਾਕਿਸਤਾਨ ਵਿਚ ਸੀ ਤੇ ਹੁਣ ਇਸਦੇ ਮਾਤਾ ਪਿਤਾ ਲੁਧਿਆਣੇ ਹੀ ਰਹਿੰਦੇ ਹਨ। ਬੀਬੀ ਦਾ ਆਨੰਦ ਕਾਰਜ ਮੰਡੀ ਵਸਦੇ ਪ੍ਰਿਤਪਾਲ ਸਿੰਘ ਜੀ ਨਾਲ ਹੋਇਆ। ਜਿਸ ਕਰਕੇ ਇਹ ਅੱਜਕਲ੍ਹ ਮੰਡੀ ਵਿਖੇ ਨਿਵਾਸ ਕਰਦੇ ਹਨ। ਬੀਬੀ ਜੀ ਦਾ ਪੇਕਾ ਪ੍ਰਵਾਰ ਖਾਸ ਕਰਕੇ ਨਾਨਕਾ ਪ੍ਰਵਾਰ ਬਿਲਕੁਲ ਖੁਲ੍ਹਾ ਸੀ। ਤਾਇਆ ਜੀ ਨਾਮਧਾਰੀ ਸਨ। ਪਿਤਾ ਜੀ ਖਾਂਦੇ ਪੀਂਦੇ ਸਨ।

ਜਦੋਂ ਪਾਕਿਸਤਾਨ ਬਣਿਆ ਤਾਂ ਤਾਇਆ ਜੀ ਨੇ ਬੀਬੀ ਜੀ ਦੇ ਪਿਤਾ ਨੂੰ ਆਖਿਆ ਕਿ ਚਲ ਇਥੋਂ ਚਲੇ ਚਲੀਏ। ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ ਕਿ ''ਇਥੋਂ ਰਾਵੀ ਪਾਰ ਕਰ ਜਾਓ ਪਰ ਜਿਹੜਾ ਆਪ ਜੀ ਨੂੰ ਅਕਾਲ ਪੁਰਖ ਸਮਝੇ ਹੁਕਮ ਤੇ ਉਹੀ ਮੰਨੇਗਾ। ਦੂਜੇ ਲੇਖੇ ਤਾਂ ਉਹ ਇਕ ਮਨੁੱਖ ਦੀ ਭਾਂਤੀ ਹੀ ਹੈ। ਸੋ ਇਹੀ ਹਾਲ ਬੀਬੀ ਕੁਲਵੰਤ ਕੌਰ ਦੇ ਪਿਤਾ ਦਾ ਸੀ। ਮਖੌਲ ਜਿਹੇ ਲਹਿਜੇ ਵਿਚ ਕਹਿਣ ਲੱਗਾ - ''ਫੇਰ ਕੀ ਹੋਇਆ ਜੇ ਮੈਂ ਇਥੇ ਰਹਿ ਜਾਵਾਂਗਾ। ਮੁਸਲਮਾਨ ਬਣ ਜਾਵਾਂਗਾ। ਅੱਗੇ ਰਾਮ ਰਾਮ ਕਹਿੰਦਾ ਹਾਂ ਫਿਰ ਅੱਲ੍ਹਾ ਅੱਲ੍ਹਾ ਕਹਿਣ ਲੱਗ ਪਵਾਂਗਾ।'' ਕਹਿਣ ਦਾ ਮਤਲਬ ਇਹ ਹਾਲਤ ਸੀ ਨਿਗੁਰਿਆਂ ਦੀ। ਬਾਅਦ ਵਿਚ ਨਾਮਧਾਰੀ ਐਸੇ ਸਜੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਪਿੱਛੇ ਮੁੜਕੇ ਨਹੀਂ ਵੇਖਿਆ। ਹੁਣ ਵੀ 84-85 ਸਾਲ ਦੇ ਹਨ। ਨਾਮਧਾਰੀ ਧਰਮ ਦਾ ਪ੍ਰਚਾਰ ਕਰਦੇ ਹਨ। ਬੀਬੀ ਕੁਲਵੰਤ ਕੌਰ ਦੀ ਮਾਤਾ ਵੀ ਖਾਣ ਪੀਣ ਵਾਲਿਆਂ ਦੀ ਧੀ ਸੀ। ਪੰਡਤ ਗੋਪਾਲ ਸਿੰਘ ਜੀ ਦੇ ਕੀਰਤਨ ਤੋਂ ਏਨੀ ਪ੍ਰਭਾਵਤ ਹੋਈ ਕਿ ਮੁੜਕੇ ਮਾਸ ਨੂੰ ਹੱਥ ਨਹੀਂ ਲਾਇਆ। ਪਰ ਸਾਰੀ ਉਮਰ ਕਪੜੇ ਖੁਲ੍ਹੇ ਹੀ ਪਾਉਣੇ, ਭਜਨ ਨਾ ਕਰਨਾ, ਅਖੀਰ ਵੇਲੇ ਸ੍ਰੀ ਸਤਿਗੁਰੂ ਜੀ ਦੀ ਐਸੀ ਕ੍ਰਿਪਾ ਕਿ ਕੁਲਵੰਤ ਕੌਰ ਦੇ ਦੱਸਣ ਮੁਤਾਬਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਦਰਸ਼ਨ ਦੇ ਕੇ ਦਰਸਾਇਆ ਕਿ ਉਹ ਆਪ ਹੀ ਉਸ ਨੂੰ ਲੈ ਚੱਲੇ ਹਨ। ਇਹ ਸਾਰੀ ਕ੍ਰਿਪਾ ਬੀਬੀ ਕੁਲਵੰਤ ਕੌਰ ਤੇ ਸੀ ਜੋ 'ਆਪ ਜਪੈ ਅਵਰੈ ਨਾਮ ਜਪਾਵੈ' ਵਾਲੀ ਗੱਲ ਕਰ ਰਹੀ ਸੀ।

## ਹੋਰ ਸਾਖੀ :-

ਬੀਬੀ ਕੁਲਵੰਤ ਕੌਰ ਦਾ ਲੜਕਾ 18 ਕੁ ਸਾਲਾਂ ਦਾ ਸੀ। ਬੁਖਾਰ ਚੜ੍ਹਿਆ ਤਾਂ ਬੁਖਾਰ ਲੱਥੇ ਹੀ ਨਾ। ਪੀਲੀਆ ਹੋ ਗਿਆ। ਪੀਲੀਆ ਵੀ ਏਨਾ ਜ਼ਿਆਦਾ ਕਿ ਦਵਾਈਆਂ ਨਾਲ ਕੋਈ ਫ਼ਰਕ ਨਾ ਪਵੇ। ਲੜਕਾ ਪਹਿਲਾਂ ਮੰਡੀ ਸੰਜੀਵਨ ਹਸਪਤਾਲ ਵਿਚ ਦਾਖਿਲ ਰਿਹਾ। ਜਦੋਂ ਕੋਈ ਫਰਕ ਨਾ ਪਿਆ ਤਾਂ ਲੁਧਿਆਣੇ ਡੀ.ਐਮ.ਸੀ. ਹਸਪਤਾਲ ਵਿਚ ਲੈ ਆਂਦਾ। ਇਥੇ ਪੂਰਬਾ ਜੀ ਵੀ ਦਾਖਲ ਸਨ। ਉਹਨਾਂ ਦੇ ਪੈਰ ਵਿਚ ਜਖਮ ਬਹੁਤ ਗਹਿਰਾ ਸੀ। ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੂਰਬਾ ਜੀ ਨੂੰ ਦਰਸ਼ਨ ਦੇਣ ਹਸਪਤਾਲ ਆਏ। ਬੀਬੀ ਕੁਲਵੰਤ ਕੌਰ ਨੇ ਵੀ ਸੋਚਿਆ ਕਿ ਉਹ ਵੀ ਆਪਣੇ ਕਾਕੇ ਦੀ ਅਰਜ ਕਰੇ। ਪਰ ਜਦੋਂ ਬੀਬੀ ਨੇ ਮੱਥਾ ਟੇਕਿਆ ਤਾਂ ਬੀਬੀ ਨੇ ਅਰਜ ਤਾਂ ਕੀਤੀ ਪਰ ਵਾਰਡ ਦੇ ਬਾਕੀ ਸਾਰੇ ਮਰੀਜਾਂ ਦੇ ਠੀਕ ਹੋਣ ਦੀ ਅਰਜ ਕੀਤੀ। ਮਤਲਬ ਕਿ ਸਰਬੱਤ ਦਾ ਭਲਾ ਮੰਗਿਆ। ਇਹ ਮੰਗ ਤੇ ਬਹੁਤ ਸੁਹਣੀ ਸੀ। ਨਿਸਵਾਰਥ ਮੰਗ ਸੀ। ਇਸ ਕਰਕੇ ਪਾਠਕੋ ਇਹ ਗੱਲ ਯਾਦ ਰਹੇ ਕਿ ਬੀਬੀ ਦਾ ਆਪਣਾ ਭਲਾ ਹੋਣਾ ਤੇ ਯਥਾਰਥ ਹੀ ਸੀ।

ਹਫਤਾ ਕੁ ਲੰਘਿਆ। ਸਾਰੇ ਮਰੀਜਾਂ ਦੀ ਛੁੱਟੀ ਹੋ ਗਈ, ਪਰ ਕੁਲਵੰਤ ਕੌਰ ਦਾ ਲੜਕਾ ਕ੍ਰਿਪਾਲ ਸਿੰਘ ਉਥੇ ਦਾ ਉਥੇ। ਪੀਲੀਆ ਏਨਾ ਵਿਗੜ ਚੁੱਕਾ ਕਿ 30 ਨੰ. ਤੇ ਸੀ। ਡਾਕਟਰ ਵਾਰ ਵਾਰ ਲੜਕੇ ਨੂੰ ਪੁੱਛ ਰਹੇ ਸਨ ਕਿ ਉਸਨੂੰ ਕੁੱਝ ਹੋਰ ਤੇ ਨਹੀਂ ਹੋ ਰਿਹਾ ਕਿਉਂਕਿ ਪੀਲੀਆ ਵਧਣ ਨਾਲ ਕੋਈ ਹੋਰ ਰੋਗ ਜਿਵੇਂ ਦਿੱਸਣੋਂ ਬੰਦ ਹੋਣਾ, ਦਿਮਾਗ ਹਿਲ ਜਾਣਾ, ਬੇਹੋਸ਼ੀ ਆਉਣੀ, ਅੰਗ ਮਾਰੇ ਜਾਣਾ ਸੁਭਾਵਕ ਹੀ ਸੀ। ਲੜਕੇ ਨੇ ਆਪਣੀ ਮਾਤਾ ਨੂੰ ਕਿਹਾ - ''ਤੁਸੀਂ ਸੱਚੇ ਪਾਤਸ਼ਾਹ ਜੀ ਨੂੰ ਮੇਰੀ ਅਰਜ ਨਹੀਂ ਕੀਤੀ ਹੋਰਨਾਂ ਦੀ ਕੀਤੀ ਹੈ। ਇਸ ਲਈ ਹੋਰ ਠੀਕ ਹੋ ਕੇ ਚਲੇ ਗਏ ਹਨ ਤੇ ਮੈਂ ਉਥੇ ਦਾ ਉਥੇ ਹੀ ਹਾਂ।''

ਇਕ ਰਾਤ ਕ੍ਰਿਪਾਲ ਸਿੰਘ ਜਲ ਵਰਤਣ ਬਾਥਰੂਮ ਵਿਚ ਗਿਆ ਤੇ ਉਥੇ ਹੀ ਬੇਹੋਸ਼ ਹੋ ਕੇ ਡਿੱਗ ਪਿਆ। 15 ਮਿੰਟ ਅੱਖਾਂ ਦੀ ਰੋਸ਼ਨੀ ਬੰਦ ਰਹੀ। ਕੁਝ ਵੀ ਦਿਖਾਈ ਨਾ ਦੇਵੇ। ਕੁਲਵੰਤ ਕੌਰ ਤੇ ਉਸਦਾ ਪਤੀ ਬਹੁਤ ਘਬਰਾ ਗਏ। ਕੁਲਵੰਤ ਦੌੜੀ ਦੌੜੀ ਡਾਕਟਰਾਂ ਨੂੰ ਬੁਲਾ ਲਿਆਈ। ਡਾਕਟਰ ਲੱਗੇ ਹੱਥ ਪੈਰ ਮਾਰਨ ਪਰ ਕੁੱਝ ਨਾ ਬਣਿਆ। ਕੁਲਵੰਤ ਕੌਰ ਨੇ ਸੱਚੇ ਪਾਤਸ਼ਾਹ ਜੀ ਨੂੰ ਫੋਨ ਮਿਲਾਇਆ ਤੇ ਅਰਜ ਕੀਤੀ - ''ਪਾਤਸ਼ਾਹ ਜੀਓ, ਕ੍ਰਿਪਾਲ ਦੀ ਹਾਲਤ ਬਹੁਤ ਖਰਾਬ ਹੋ ਗਈ ਹੈ, ਕ੍ਰਿਪਾ ਕਰੋ।''

ਪਾਤਸ਼ਾਹ ਜੀ ਨੇ ਰੋਂਦੀਆਂ ਅੱਖੀਆਂ ਤੇ ਤੜਫਦੇ ਦਿਲਾਂ

ਦੀ ਪੁਕਾਰ ਸੁਣੀ। ਅੱਗੋਂ ਜਵਾਬ ਵਿਚ ਦਿਲਾਸਾ ਦਿੰਦਿਆਂ ਹੁਕਮ ਕੀਤਾ – ''ਆਤਮਾ ਸਿੰਘ ਬਾਬਾ ਸੀ। ਉਸਨੂੰ ਪੀਲੀਆ ਹੋ ਗਿਆ ਸੀ। ਉਸਨੂੰ ਦਰਸ਼ਨ ਸਿੰਘ ਨੇ ਕਿਸੇ ਪਿੰਡੋਂ ਦਵਾਈ ਲਿਆ ਕੇ ਦਿਤੀ ਸੀ। ਤੂੰ ਦਰਸ਼ਨ ਸਿੰਘ ਕੋਲੋਂ ਪੁੱਛ ਉਸ ਨੇ ਦਵਾਈ ਕਿੱਥੋਂ ਲਿਆਂਦੀ ਸੀ ?''

ਪਰ ਬੀਬੀ ਕੁਲਵੰਤ ਕੌਰ ਦੀ ਤੇ ਅਖਾਂ ਦਾ ਤਾਰਾ ਤੇ ਬੁਢਾਪੇ ਦਾ ਸਹਾਰਾ ਤੁਰਦਾ ਜਾ ਰਿਹਾ ਸੀ ਉਸਨੂੰ ਚੈਨ ਕਿੱਥੇ ? ਉਹ ਤੇ ਲਗਾਤਾਰ ਰੋਈ ਜਾ ਰਹੀ ਸੀ। ਉਸਦਾ ਰੋਣਾ ਵੀ ਸੱਚਾ ਸੀ। ਉਸ ਨੇ ਰੋਂਦਿਆਂ ਰੋਂਦਿਆਂ ਫਿਰ ਸਤਿਗੁਰੂ ਜੀ ਅੱਗੇ ਅਰਜ ਕੀਤੀ – ''ਗਰੀਬ ਨਿਵਾਜ਼, ਹੁਣ ਦਵਾਈ ਦਾ ਕੋਈ ਕੰਮ ਨਹੀਂ ਰਹਿ ਗਿਆ। ਹੁਣ ਤੇ ਆਪ ਜੀ ਦੀ ਕ੍ਰਿਪਾ ਹੋਵੇ ਤਾਂ ਕ੍ਰਿਪਾਲ ਸਿੰਘ ਬਚ ਸਕਦਾ ਹੈ। ਨਹੀਂ ਤੇ ਹੋਰ ਕੋਈ ਵਾਹ ਨਹੀਂ। ਆਪ ਜੀ ਕ੍ਰਿਪਾ ਕਰੋ ਤੇ ਕ੍ਰਿਪਾਲ ਨੂੰ ਠੀਕ ਕਰੋ ਜੀ।''

ਗਰੀਬਾਂ ਦੇ ਪਾਲਣਹਾਰ, ਦੁਖੀਆਂ ਦੇ ਦਰਦ ਨਿਵਾਰਕ ਸਤਿਗੁਰੂ ਜੀ ਨੇ ਫਿਰ ਉਹੀ ਬਚਨ ਕੀਤਾ। 'ਸਤਿਬਚਨ' ਕਹਿ ਕੁਲਵੰਤ ਕੌਰ ਚੁੱਪ ਕਰ ਗਈ ਤੇ ਲੱਗੀ ਭਗੌਤੀ ਭਜਨ ਕਰਨ। ਉਸ ਅਕਾਲ ਪੁਰਖ ਦਾ ਦਰਵਾਜਾ ਖੜਕਾਉਣ ਜਿਥੋਂ ਉਸਨੂੰ ਜੀਵਨ ਦੀ ਖੈਰ ਪੈ ਸਕਦੀ ਸੀ। ਉਹ ਉਸਦੇ ਟੂਣੇ ਟੰਜਰ ਵੀ ਕਰਵਾ ਚੁੱਕੀ ਸੀ। ਡਾਕਟਰਾਂ ਦੀਆਂ ਦਵਾਈਆਂ ਟੀਕੇ ਵੀ। ਡਾਕਟਰ ਆਪਣੀ ਪੂਰੀ ਵਾਹ ਲਾ ਚੁੱਕੇ ਸਨ ਪਰ

ਜਾਕੋ ਰਾਖੈ ਸਾਈਆਂ ਮਾਰਿ ਨ ਸਾਕੈ ਕੋਇ।

ਉਹ ਜਿਸ ਨੇ ਸਾਹ ਦੇਣੇ ਸਨ ਮਿਹਰ ਦੇ ਘਰ ਵਿਚ ਆ ਗਏ। ਇਕ ਘੰਟੇ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸਦੇ ਸਾਰੇ ਕਰਮ ਕੱਟਦਿਆਂ ਟੈਲੀਫੂਨ ਕੀਤਾ – ''ਕੁਲਵੰਤ ਮੈਨੂੰ ਨਾ ਉਸ ਜਗ੍ਹਾ ਦਾ ਨਾਮ ਯਾਦ ਆ ਗਿਆ ਹੈ। ਉਸ ਜਗ੍ਹਾ ਦਾ ਨਾਮ ਸਿਆਲ ਹੈ। ਇਹ ਸਿਆਲ ਪਿੰਡ ਸ੍ਰੀ ਭੈਣੀ ਸਾਹਿਬ ਤੋਂ 3-4 ਕਿ.ਮੀ. ਦੀ ਦੂਰੀ ਤੇ ਹੀ ਹੈ। ਇਥੇ ਦਰਸ਼ਨ ਸਿੰਘ ਨੇ ਬਾਬਾ ਆਤਮਾ ਸਿੰਘ ਨੂੰ ਦਵਾਈ ਲਿਆ ਕੇ ਦਿਤੀ ਸੀ ਤੇ ਉਸਨੂੰ ਆਰਾਮ ਆ ਗਿਆ ਸੀ। ਤੂੰ ਵੀ ਕਾਕੇ ਨੂੰ ਉਥੋਂ ਹੀ ਦਵਾਈ ਲਿਆ ਕੇ ਦੇਹ।''

ਬੀਬੀ ਕੁਲਵੰਤ ਕੌਰ ਨੂੰ ਢਾਰਸ ਬੱਝ ਗਈ। ਉਸਦੇ ਸੰਤ ਪ੍ਰਿਤਪਾਲ ਸਿੰਘ ਹੁਰਾਂ ਨੇ ਡਾਕਟਰ ਕੋਲੋਂ ਛੁੱਟੀ ਲਈ ਤੇ ਪਿੰਡ ਸਿਆਲ ਦਵਾਈ ਲੈਣ ਪੁੱਜੇ। ਉਥੇ ਦੇਸੀ ਹਕੀਮ ਸੀ ਉਸ ਨੇ ਹਾਲਤ ਵੇਖੀ। ਬੜੀ ਤਰਸਯੋਗ ਹਾਲਤ ਸੀ। ਪਰ ਫਿਰ ਵੀ ਉਸ ਨੇ ਅਰਦਾਸ ਕਰ 4 ਪੁੜੀਆਂ ਦੇ ਦਿਤੀਆਂ। ਪਹਿਲੀ ਪੁੜੀ ਲੈਣ ਨਾਲ ਹੀ ਮੁੰਡਾ ਉਠ ਕੇ ਬੈਠ ਗਿਆ। ਪੀਲੀਆ 30 ਤੋਂ 15 ਹੋ ਗਿਆ। ਦੂਜੀ ਪੁੜੀ ਨਾਲ 8 ਤੇ ਤੀਜੀ ਨਾਲ 6 ਤੇ 4 ਨਾਲ ਫਿਰ ਉਸਨੇ ਨਾਲ ਪਾਊਡਰ ਜਿਹਾ ਦਿਤਾ ਤੇ ਬੀਬੀ ਨੂੰ ਕਾਕਾ ਠੀਕ ਹੋਣ ਉਪਰੰਤ ਫਿਰ ਮਿਲਕੇ ਜਾਣ ਲਈ ਕਿਹਾ।

ਬੀਬੀ ਕੁਲਵੰਤ ਕੌਰ ਆਪਣੇ ਬੱਚੇ ਨੂੰ ਲੈ ਸ੍ਰੀ ਭੈਣੀ ਸਾਹਿਬ ਆ ਗਈ। ਬੱਚਾ 4 ਦਿਨ ਵਿਚ ਹੀ ਰਾਜੀ ਹੋ ਗਿਆ। ਮੰਡੀ ਜਾਣ ਤੋਂ ਪਹਿਲਾਂ ਸਿਆਲ ਉਹਨਾਂ ਬਾਬਾ ਜੀ ਕੋਲ ਗਈ। ਬਾਬਾ ਜੀ ਨੇ ਕਾਕੇ ਨੂੰ ਵੇਖਿਆ ਤਾਂ ਕਹਿਣ ਲੱਗੇ – ''ਬੀਬੀ ਤੁਹਾਡਾ ਗੁਰੂ ਸਰਬ ਕਲਾ ਸਮੱਰਥ ਹੈ। ਉਹ ਸਿਰਫ ਗੁਰੂ ਹੀ ਨਹੀਂ ਅਕਾਲ ਪੁਰਖ ਹੈ। ਆਪ ਅਕਾਲ ਪੁਰਖ ਦੇਹ ਧਾਰ ਕੇ ਦੁਨੀਆਂ ਦੇ ਦੁੱਖ ਦੂਰ ਕਰਨ ਲਈ ਇਸ ਮਾਤ ਲੋਕ ਤੇ ਵਿਚਰ ਰਿਹਾ ਹੈ। ਬੱਚੇ ਦੇ ਬਚਣ ਦੀ ਤੇ ਕੋਈ ਉਮੀਦ ਨਹੀਂ ਸੀ। ਮੈਂ ਵੀ ਉਸੇ ਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲੈ ਕੇ ਪੁੜੀ ਦਿਤੀ ਸੀ। ਸੋ ਉਹਨਾਂ ਆਪ ਕ੍ਰਿਪਾ ਕੀਤੀ ਹੈ। ਤੇਰਾ ਪੁੱਤਰ ਤੈਨੂੰ ਮੌਤ ਦੇ ਮੂੰਹੋਂ ਵਾਪਸ ਮਿਲਿਆ ਹੈ। ਤੂੰ ਉਸੇ ਸਤਿਗੁਰੂ ਦਾ ਕੋਟਾਨ ਕੋਟਿ ਧੰਨਵਾਦ ਕਰ।''

ਬੀਬੀ ਕੁਲਵੰਤ ਕੌਰ ਨੂੰ ਤਾਂ ਅੱਗੇ ਹੀ ਬਹੁਤ ਆਸਥਾ ਸੀ। ਹੁਣ ਉਹ ਸਤਿਗੁਰਾਂ ਦੇ ਦਰ ਤੋਂ ਪੁੱਤਰ ਦੀ ਦਾਤ ਦੀ ਝੋਲੀ ਭਰ ਲੱਖ ਲੱਖ ਸ਼ੁਕਰਾਨਾ ਕਰ ਵਾਪਸ ਆਪਣੇ ਘਰ ਪਰਤੀ। ਬੀਬੀ ਕੁਲਵੰਤ ਕੌਰ ਦਾ ਕਹਿਣਾ ਹੈ ਕਿ ਉਹ ਹੁਣ ਵੀ ਸ੍ਰੀ ਭੈਣੀ ਸਾਹਿਬ ਆ ਕੇ ਜਦੋਂ ਵੀ ਦਰਸ਼ਨ ਕਰ ਘਰ ਮੁੜਦੀ ਹੈ ਤਾਂ ਉਸਨੂੰ ਵਾਰ ਵਾਰ ਦਰਸ਼ਨ ਦੀ ਤਾਂਘ ਨਹੀਂ ਹੁੰਦੀ। ਕਈ ਦਿਨਾਂ ਤਕ ਉਂਜ ਹੀ ਦਰਸ਼ਨਾਂ ਦਾ ਸੁਆਦ ਜਿਹਾ ਬਣਿਆ ਰਹਿੰਦਾ ਹੈ। ਲਗਦਾ ਹੈ ਕਿ ਸਤਿਗੁਰਾਂ ਨੇ ਦਰਸ਼ਨ ਦੇ ਕੇ ਰਜਾ ਦਿਤਾ ਹੈ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਕਾਲ ਪੁਰਖ ਜੀ ਮਹਾਰਾਜ !



# ਤੂੰ ਆਪਣੀ ਦਾੜ੍ਹੀ ਠੀਕ ਕਰ ਤੇਰੀ ਭੈਣ ਆਪੇ ਠੀਕ ਹੋ ਜਾਵੇਗੀ

**ਸੰਬੰਧਤ ਸੰਤ ਅਮੋਲਕ ਸਿੰਘ ਜੀ ਸਪੁੱਤਰ ਸੰਤ ਬਲਵੰਤ ਸਿੰਘ ਜੀ (ਬੈਂਕਾਕ)**

ਸੰਤ ਅਮੋਲਕ ਸਿੰਘ ਜੀ ਦਾ ਪ੍ਰਵਾਰ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਸਜ ਗਿਆ ਸੀ। ਇਹਨਾਂ ਦੀ ਨਾਨੀ ਦਾ ਨਾਮ ਹਰਨਾਮ ਕੌਰ ਸੀ ਪਰ ਇਹਨਾਂ ਨੂੰ 'ਬੇਬੇ ਦਾਨੀ' ਦੇ ਨਾਮ ਨਾਲ ਹੀ ਪੁਕਾਰਿਆ ਜਾਂਦਾ ਸੀ। ਬੇਬੇ ਦਾਨੀ ਨੂੰ ਪੂਰੇ ਹੋਏ ਅਜੇ ਥੋੜ੍ਹੇ ਹੀ ਸਾਲ ਹੋਏ ਹਨ। ਬੇਬੇ ਦਾਨੀ ਨੇ ਇਕ ਸੌ ਨੌਂ ਸਾਲ ਦੀ ਉਮਰ ਭੋਗੀ।

ਸੰਤ ਅਮੋਲਕ ਸਿੰਘ ਜੀ ਸੰਨ 1983-84 ਵਿਚ ਬੈਂਕਾਕ ਆ ਗਏ ਸਨ। ਇਹਨਾਂ ਨੇ ਸੱਤ ਸਾਲ ਬੈਂਕਾਕ ਆ ਕੇ ਨੌਕਰੀ ਕੀਤੀ। ਜਦੋਂ ਥੋੜ੍ਹੇ ਹਾਲਾਤ ਚੰਗੇ ਹੋਏ ਤਾਂ ਭਾਰਤ ਤੋਂ ਆਪਣੀ ਮਾਤਾ ਅਤੇ ਭੈਣ ਨੂੰ ਵੀ ਬੈਂਕਾਕ ਬੁਲਾ ਲਿਆ। ਛੋਟੀ ਭੈਣ ਦਾ ਰਿਸ਼ਤਾ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਬੈਂਕਾਕ ਵਿਚ ਹੀ ਹੋ ਗਿਆ। ਸੰਤ ਅਮੋਲਕ ਸਿੰਘ ਜੀ ਦਾ ਆਨੰਦ ਕਾਰਜ ਵੀ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ 1991 ਵਿਚ ਬੈਂਕਾਕ ਵਿਖੇ ਹੀ ਹੋਇਆ। ਇਹਨਾਂ ਦੀ ਧਰਮ ਪਤਨੀ ਬੈਂਕਾਕ ਦੀ ਹੀ ਰਹਿਣ ਵਾਲੀ ਹੈ।

ਜਿਵੇਂ ਕਿ ਉਪਰ ਲਿਖਿਆ ਜਾ ਚੁਕਿਆ ਹੈ ਕਿ ਅਮੋਲਕ ਸਿੰਘ ਦੀ ਭੈਣ ਦਾ ਰਿਸ਼ਤਾ ਬੈਂਕਾਕ ਵਿਚ ਹੀ ਹੋਇਆ ਸੀ। ਆਨੰਦ ਕਾਰਜ ਦੇ ਤਿੰਨ ਚਾਰ ਸਾਲ ਬਾਅਦ ਅਚਾਨਕ ਹੀ ਉਹ ਬਿਮਾਰ ਪੈ ਗਈ ਤੇ ਬਿਮਾਰੀ ਦੇ ਫਲਸਰੂਪ ਉਹ ਆਪਣਾ ਦਿਮਾਗੀ ਸੰਤੁਲਨ ਖੋ ਬੈਠੀ। ਪਾਗਲਾਂ ਜਿਹੀਆਂ ਹਰਕਤਾਂ ਕਰਨ ਲੱਗੀ। ਦੋ ਸਾਲ ਤਕ ਕਈ ਹਸਪਤਾਲਾਂ ਤੋਂ ਇਲਾਜ ਕਰਵਾਇਆ ਪਰ ਕੋਈ ਫਰਕ ਨਾ ਪਿਆ। ਹਾਲਾਤ ਦਿਨ-ਬ-ਦਿਨ ਖਰਾਬ ਹੀ ਹੁੰਦੇ ਚਲੇ ਗਏ। ਬੀਬੀ ਦੇ ਸਹੁਰੇ ਕਾਫੀ ਪੈਸੇ ਵਾਲੇ ਸਨ ਪਰ ਪੈਸਾ ਉਥੇ ਕੀ ਕਰੇਗਾ ਜਿਥੇ ਕਰਮ ਮਾੜੇ ਹੋਣ। ਜਿੰਨੀ ਦੇਰ ਸੱਚੇ ਪਾਤਸ਼ਾਹ ਜੀ ਨੂੰ ਮੰਜ਼ੂਰ ਨਾ ਹੋਵੇ, ਉਨੀ ਦੇਰ ਏਧਰ ਓਧਰ ਦੀ ਦੌੜ ਸਭ ਬੇਕਾਰ ਹੈ।

ਇਕ ਦਿਨ ਅਮੋਲਕ ਸਿੰਘ ਦੀ ਮਾਤਾ ਨੇ ਅਮੋਲਕ ਸਿੰਘ ਨੂੰ ਕਿਹਾ ਕਿ ਸੱਚੇ ਪਾਤਸ਼ਾਹ ਜੀ ਨੂੰ ਆਪਣੀ ਭੈਣ ਬਾਰੇ ਅਰਜ ਕਰੇ। ਪਰ ਅਮੋਲਕ ਸਿੰਘ ਨੇ ਅਰਜ ਨਾ ਕੀਤੀ। ਕਿਉਂਕਿ ਉਹ ਨਾਮਧਾਰੀ ਮਰਿਆਦਾ ਤੋਂ ਉਲਟ ਚਲਕੇ ਦਾੜ੍ਹੀ ਕੇਸ ਕੱਟਦਾ ਸੀ ਤੇ ਸੱਚੇ ਪਾਤਸ਼ਾਹ ਜੀ ਦੇ ਸਨਮੁੱਖ ਜਾਣ ਤੋਂ ਡਰਦਾ ਸੀ। ਇਸ ਲਈ ਮਾਤਾ ਨੂੰ ਧਰਵਾਸ ਦੇਣ ਲਈ ਕਹਿ ਦਿਤਾ - ਸੱਚੇ ਪਾਤਸ਼ਾਹ ਜੀ ਜਾਣੀ-ਜਾਣ ਹਨ, ਆਪੇ ਹੀ ਕ੍ਰਿਪਾ ਕਰਨਗੇ।

ਪਰ ਮਾਤਾ ਨੂੰ ਧਰਵਾਸ ਕਿੱਦਾਂ ਮਿਲੇ ? ਜਿਸ ਮਾਂ ਦੀ ਧੀ ਦੁੱਖੀ ਹੁੰਦੀ ਹੈ ਉਸਦੀ ਤਾਂ ਸਾਰੀ ਦੁਨੀਆਂ ਹੀ ਦੁਖੀ ਹੁੰਦੀ ਹੈ। ਉਸ ਨੇ ਫਿਰ ਅਮੋਲਕ ਸਿੰਘ ਨੂੰ ਬੜੇ ਗੁੱਸੇ ਨਾਲ ਕਿਹਾ - ''ਤੂੰ ਸੱਚੇ ਪਾਤਸ਼ਾਹ ਜੀ ਨੂੰ ਅਰਜ ਕਰ ਇਹ ਮੇਰਾ ਹੁਕਮ ਹੈ।''

ਅਮੋਲਕ ਸਿੰਘ ਹੁਣ ਡਰਦੇ ਡਰਦੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਿਆ ਤੇ ਅਰਜ ਕੀਤੀ - ''ਗਰੀਬ ਨਿਵਾਜ਼ ਮੇਰੀ ਭੈਣ ਦਾ ਦਿਮਾਗ ਖਰਾਬ ਹੋ ਗਿਆ ਹੈ। ਕਈ ਡਾਕਟਰਾਂ ਕੋਲੋਂ ਇਲਾਜ ਕਰਵਾਇਆ ਹੈ ਪਰ ਕੋਈ ਫਰਕ ਨਹੀਂ ਪਿਆ। ਆਪ ਜੀ ਮੇਰੀ ਭੈਣ ਤੇ ਕ੍ਰਿਪਾ ਕਰੋ ਜੀ। ਇਸ ਤੇ ਦੀਨ ਦਿਆਲ ਸਤਿਗੁਰੂ ਜੀ ਨੇ ਬਚਨ ਕੀਤਾ - ''ਤੇਰੀ ਦਾੜ੍ਹੀ ਬਹੁਤ ਸੁਹਣੀ ਹੈ। ਪਰ ਇਸ ਨਾਲ ਕੁੱਝ ਨਹੀਂ ਹੋਣਾ। ਤੂੰ ਆਪਣੀ ਦਾੜ੍ਹੀ ਠੀਕ ਕਰ। ਤੇਰੀ ਭੈਣ ਆਪਣੇ ਆਪ ਠੀਕ ਹੋ ਜਾਵੇਗੀ।

ਅਮੋਲਕ ਸਿੰਘ ਨੂੰ ਸਤਿਗੁਰੂ ਜੀ ਦਾ ਬਚਨ ਸਮਝ ਵਿਚ ਆ ਗਿਆ। ਉਸਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ। ਉਸ ਨੇ ਆਪਣੇ ਮਨ ਵਿਚ ਇਰਾਦਾ ਬਣਾ ਲਿਆ ਕਿ ਉਹ ਅੱਗੋਂ ਤੋਂ ਦਾੜ੍ਹੀ ਨੂੰ ਕੈਂਚੀ ਨਹੀਂ ਲਗਾਏਗਾ ਤੇ ਸਤਿਗੁਰਾਂ ਦੇ ਬਚਨਾਂ 'ਤੇ ਚਲੇਗਾ। ਜਦੋਂ ਦਰਸ਼ਨ ਕਰਕੇ ਬਾਹਰ ਆਇਆ ਤਾਂ ਮਾਤਾ ਨੇ ਪੁੱਛਿਆ ਕਿ ਸੱਚੇ ਪਾਤਸ਼ਾਹ ਜੀ ਨੇ ਕੀ ਬਚਨ ਕੀਤਾ ਤਾਂ ਅਮੋਲਕ ਸਿੰਘ ਨੇ ਰੋਂਦਿਆਂ ਵਿਰਾਗੀ ਅਵਸਥਾ ਵਿਚ ਬੜੀ ਸੰਖੇਪ ਜਿਹਾ ਉਤਰ ਦਿਤਾ-

ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਕਰ ਦਿਤੀ ਹੈ ਹੁਣ ਮੇਰੀ ਭੈਣ ਠੀਕ ਹੋ ਜਾਵੇਗੀ।''

ਤੇ ਹੋਇਆ ਵੀ ਬਿਲਕੁਲ ਏਸ ਤਰ੍ਹਾਂ ਹੀ। ਉਹਦੀ ਭੈਣ ਬੀਬੀ ਪਰਮਜੀਤ ਕੌਰ ਦਿਮਾਗੀ ਤੌਰ ਤੇ ਬਿਲਕੁਲ ਠੀਕ ਹੋ ਗਈ। ਘਰ ਦਾ ਸਾਰਾ ਕੰਮ ਕਾਜ ਠੀਕਠਾਕ ਕਰਨ ਲਗ ਪਈ। ਆਪਣਾ ਪ੍ਰਵਾਰ ਖੁਦ ਬੜੇ ਸੁਚਾਰੂ ਢੰਗ ਨਾਲ ਚਲਾ ਰਹੀ ਹੈ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਿਹਨਾਂ ਦੀ ਕ੍ਰਿਪਾ ਨਾਲ ਔਖੀਆਂ ਤੋਂ ਔਖੀਆਂ ਸਮੱਸਿਆਵਾਂ ਵੀ ਸੁਲਝਦੇ ਹੋਏ ਜਰਾ ਵੀ ਦੇਰ ਨਹੀਂ ਲਗਦੀ।

### ਹੋਰ ਸਾਖੀ :-

ਇਹ ਅਲੌਕਿਕ ਘਟਨਾ ਸੰਨ 1998 ਦੀ ਹੈ। ਸਤਿਗੁਰੂ ਜੀ ਦੀ ਅੰਤਰਯਾਮਤਾ ਦਾ ਵਰਨਣ ਸਾਡੀਆਂ ਕਲਮਾਂ ਵਿਚ ਭਾਵੇਂ ਕਲਮਬੱਧ ਨਹੀਂ ਕੀਤਾ ਜਾ ਸਕਦਾ। ਪਰ ਕੁੱਝ ਕੁ ਘਟਨਾਵਾਂ ਪਾਠਕਾਂ ਨੂੰ ਸਮਰਪਤ ਹਨ। ਇਸ ਸਾਖੀ ਤੋਂ ਸਤਿਗੁਰਾਂ ਦੀ ਅੰਤਰਯਾਮਤਾ ਦਾ ਪਤਾ ਲਗਦਾ ਹੀ ਹੈ। ਨਾਲ ਹੀ ਇਹ ਵੀ ਗੱਲ ਸਾਫ ਹੋ ਜਾਂਦੀ ਹੈ ਕਿ ਸਤਿਗੁਰੂ ਜੀ ਦੇ ਸਜਾਏ ਹੋਏ ਸਿੱਖ ਕਦੀ ਵੀ ਆਪਣੀ ਮਰਿਆਦਾ ਨਾ ਤੋੜਨ ਤੇ ਮਾਸ ਸ਼ਰਾਬ ਤੋਂ ਸਦਾ ਦੂਰ ਰਹਿਣ। ਘਰ ਅਤੇ ਕਾਰੋਬਾਰ ਵਾਲੀ ਜਗ੍ਹਾ ਤੇ ਵੀ ਇਹਨਾਂ ਚੀਜ਼ਾਂ ਦਾ ਪ੍ਰਵੇਸ਼ ਨਹੀਂ ਹੋਣਾ ਚਾਹੀਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਜੇ ਕਰ ਦੁਕਾਨ ਜਾਂ ਘਰ ਵਿਚ ਲੱਗੀ ਹੋਵੇ ਤਾਂ ਸਮਝੋ ਕਿ ਪਹਿਰੇ ਦੇ ਮਾਲਕ ਉਥੇ ਹਾਜ਼ਰ ਨਾਜ਼ਰ ਹਨ। ਉਹਨਾਂ ਦਾ ਉਥੇ ਪਹਿਰਾ ਲੱਗਾ ਹੋਇਆ ਹੈ। ਸਤਿਗੁਰੂ ਜੀ ਸਾਡੀ ਹਰ ਕਾਰਵਾਈ ਨੂੰ ਵੇਖ ਰਹੇ ਹੁੰਦੇ ਹਨ। ਮਰਿਆਦਾ ਭੰਗ ਕਰਨ ਦੀ ਸਜਾ ਵੀ ਸਤਿਗੁਰੂ ਜੀ ਜਰੂਰ ਦੇਣਗੇ। ਕਿਉਂਕਿ ਸਤਿਗੁਰਾਂ ਦਾ ਫੁਰਮਾਨ ਹੈ -

''ਰਹਿਤ ਪਿਆਰੀ ਮੁਝਕੋ ਸਿਖ ਪਿਆਰਾ ਨਾਹਿ।''

ਅਥਵਾ

''ਰਹਿਣੀ ਰਹੈ ਸੋਈ ਸਿਖ ਮੇਰਾ।'' ਮਰਿਆਦਾ ਭੰਗ ਕਰਨ ਦੀ ਸਜਾ ਵੀ ਸਤਿਗੁਰੂ ਜੀ ਵਲੋਂ ਮਿਲਦੀ ਹੈ। ਜੋ ਵੀ ਮਰਿਆਦਾ ਭੰਗ ਕਰੇਗਾ ਉਸਨੂੰ ਦੰਡ ਵੀ ਭੁਗਤਣਾ ਪਵੇਗਾ। ਸੰਤ ਅਮੋਲਕ ਸਿੰਘ ਨੇ ਦਸ ਸਾਲ ਤਕ ਇਕ ਸੱਜਣ ਸ੍ਰੀ ਗੁਲਾਟੀ ਕੋਲ ਨੌਕਰੀ ਕੀਤੀ। ਗੁਲਾਟੀ ਜੀ ਕਰੰਸੀ ਬਦਲਣ ਅਤੇ ਲੈਣ ਦੇਣ ਦਾ ਕੰਮ ਕਰਦੇ ਸਨ। ਮਤਲਬ ਕਿ ਕਿਸੇ ਵੀ ਦੇਸ਼ ਦੀ ਕਰੰਸੀ ਦੇ ਬਦਲੇ ਜਿਹੜੇ ਦੇਸ਼ ਦੀ ਕਰੰਸੀ ਗਾਹਕ ਨੂੰ ਚਾਹੀਦੀ ਹੋਵੇ ਉਸਦਾ ਆਦਾਨ ਪ੍ਰਦਾਨ ਕਰਦੇ ਸਨ। ਗੁਲਾਟੀ ਕੋਲ ਕੰਮ ਕਰਨ ਤੋਂ ਬਾਅਦ ਅਮੋਲਕ ਸਿੰਘ ਨੇ ਆਪਣੀ ਵੱਖਰੀ ਦੁਕਾਨ ਖੋਲ੍ਹ ਲਈ ਜਿਸ ਵਿਚ ਉਹ ਸੂਟਕੇਸ ਵੇਚਣ ਤੇ ਕਪੜੇ ਦਾ ਵਪਾਰ ਕਰਨ ਲੱਗੇ। ਦੁਕਾਨ ਖੋਲ੍ਹਣ ਤੋਂ ਬਾਅਦ ਇਹਦੇ ਮਨ ਵਿਚ ਵੀ ਵਿਚਾਰ ਆਇਆ ਕਿ ਕਿਉਂ ਨਾ ਉਹ ਵੀ ਲੈਣ ਦੇਣ ਦਾ ਕੰਮ ਸ਼ੁਰੂ ਕਰ ਲਵੇ, ਪਰ ਪੈਸੇ ਦੀ ਘਾਟ ਕਾਰਨ ਉਹ ਇਹ ਕੰਮ ਨਾ ਕਰ ਸਕੇ।

ਇਕ ਦਿਨ ਦੀ ਗੱਲ ਹੈ। ਇਹਨਾਂ ਨੂੰ ਦੋ ਖੁਲ੍ਹੇ ਸਿੱਖ ਮਿਲੇ। ਗੱਲਾਂ ਗੱਲਾਂ ਵਿਚ ਉਹ ਕਹਿਣ ਲੱਗੇ ਕਿ ਉਹ ਉਸਦੇ ਇਸ ਕੰਮ ਵਿਚ ਪੈਸਾ ਲਾਉਣ ਨੂੰ ਤਿਆਰ ਹਨ। ਪਰ ਸ਼ਰਤ ਇਹ ਹੈ ਕਿ ਉਹਨਾਂ ਨੂੰ ਇਸ ਕੰਮ ਵਿਚ ਹਿੱਸੇਦਾਰ ਬਣਾ ਲਵੇ। ਅਮੋਲਕ ਸਿੰਘ ਜੀ ਉਹਨਾਂ ਦੀ ਇਸ ਹਿੱਸੇਦਾਰੀ ਨਾਲ ਸਹਿਮਤ ਹੋ ਗਏ ਤੇ ਉਹਨਾਂ ਨਾਲ ਸਾਂਝੇਦਾਰੀ ਵਿਚ ਕੰਮ ਸ਼ੁਰੂ ਕਰ ਦਿਤਾ। ਕਿਉਂਕਿ ਸਾਂਝੇਦਾਰ ਖੁਲ੍ਹੇ ਸਿੱਖ ਸਨ। ਇਸ ਕਰਕੇ ਉਹ ਮਾਸ ਸ਼ਰਾਬ ਦੀ ਵਰਤੋਂ ਕਰਦੇ ਸਨ। ਅਮੋਲਕ ਸਿੰਘ ਨੂੰ ਇਹ ਸਭ ਵੇਖਕੇ ਚੰਗਾ ਤੇ ਨਹੀਂ ਲਗਦਾ ਸੀ ਪਰ ਉਹ ਕੀ ਕਰਦਾ ਮਜ਼ਬੂਰ ਉਹ ਉਹਨਾਂ ਨੂੰ ਕੁੱਛ ਕਹਿ ਵੀ ਨਹੀਂ ਸੀ ਸਕਦਾ। ਉਹ ਸਤਿਗੁਰਾਂ ਦੀ ਤਸਵੀਰ ਦੇ ਸਾਹਮਣੇ ਹੀ ਮਾਸ ਸ਼ਰਾਬ ਖਾਂਦੇ ਪੀਂਦੇ।

ਇਕ ਦਿਨ ਦੀ ਗੱਲ ਹੈ ਕਿ ਅਮੋਲਕ ਸਿੰਘ ਨੇ ਸਵੇਰੇ 10 ਵਜੇ ਆਪਣੀ ਦੁਕਾਨ ਦਾ ਦਰਵਾਜਾ ਖੋਲ੍ਹਿਆ ਤੇ ਆਪਣੇ ਨੇਪਾਲੀ ਨੌਕਰ ਨੂੰ ਦੁਕਾਨ ਦੀ ਸਫਾਈ ਕਰਨ ਲਈ ਬਾਹਰ ਪਾਣੀ ਲੈਣ ਭੇਜ ਦਿਤਾ। ਏਨੀ ਦੇਰ ਵਿਚ ਉਹਦੀ ਦੁਕਾਨ ਵਿਚ ਇਕ ਜਾਣ ਪਛਾਣ ਦੀ ਔਰਤ ਆ ਗਈ। ਉਸ ਔਰਤ ਨੇ 2000 ਡਾਲਰ ਕੱਢੇ ਤੇ ਉਹਦੇ ਬਦਲੇ ਵਿਚ ਥਾਈ ਕਰੰਸੀ ਬਾਟ ਮੰਗੇ। ਅਮੋਲਕ ਸਿੰਘ ਨੇ ਆਪਣੀ ਮੇਜ ਦੀ ਦਰਾਜ ਵਿਚੋਂ 80,000 ਬਾਟ ਕੱਢਕੇ ਉਸ ਔਰਤ ਨੂੰ ਦੇ ਦਿਤੇ ਤੇ ਬਾਕੀ ਦੇ ਕੁੱਝ ਪੈਸੇ ਦੇਣ ਲਈ ਆਪਣੀ ਤਿਜੋਰੀ ਖੋਲ੍ਹੀ।

ਇਸੇ ਦੌਰਾਨ ਹੀ ਚਾਰ ਪਾਕਿਸਤਾਨੀ ਪਠਾਣ ਡਾਕੂ ਉਸਦੀ ਦੁਕਾਨ ਵਿਚ ਅੰਦਰ ਵੜ ਗਏ। ਇਹਨਾਂ ਵਿਚੋਂ ਦੋ ਕੋਲ ਤਾਂ ਵੱਡੇ ਵੱਡੇ ਚਾਕੂ ਤੇ ਦੋ ਕੋਲ ਵੱਡੀਆਂ ਵੱਡੀਆਂ ਲੋਹੇ ਦੀਆਂ ਸਲਾਖਾਂ ਸਨ। ਇਹ ਚਾਰੇ ਡਾਕੂ ਪਿਛਲੇ 4-5 ਦਿਨਾਂ ਤੋਂ ਹੀ ਦੁਕਾਨ ਦੇ ਆਲੇ ਦੁਆਲੇ ਚੱਕਰ ਲਗਾ ਰਹੇ ਸਨ। ਇਹਨਾਂ ਕਦੇ 10 ਡਾਲਰ ਦਾ ਤੇ ਕਦੇ 20 ਡਾਲਰ ਦਾ ਐਕਸਚੇਂਜ ਵੀ ਕਰਵਾਇਆ। ਇਕ ਪ੍ਰਕਾਰ ਨਾਲ ਡਾਕਾ ਮਾਰਨ ਦੀਆਂ ਵਿਉਂਤਾਂ ਬਣਾ ਰਹੇ ਸਨ ਤੇ ਅਮੋਲਕ ਸਿੰਘ ਹੁਰਾਂ ਦੀ ਇਕ ਇਕ ਗਤੀਵਿਧੀ ਦਾ ਅੰਦਾਜਾ ਲੈ ਰਹੇ ਸਨ। ਇਕ ਡਾਕੂ ਨੇ ਵੜਦਿਆਂ ਹੀ ਆਪਣਾ ਚਾਕੂ ਉਸ ਔਰਤ ਦੀ ਗਰਦਨ ਤੇ ਰੱਖ ਦਿਤਾ। ਉਸ ਔਰਤ ਨੇ ਡਰਕੇ 80,000 ਬਾਟ ਉਹਨਾਂ ਦੇ ਹਵਾਲੇ ਕਰ ਦਿਤੇ। ਉਹਨਾਂ ਡਾਕੂਆਂ ਨੇ ਉਸਦਾ ਪਰਸ ਖਾਲੀ ਕਰਨ ਤੋਂ ਬਾਅਦ ਉਸ ਔਰਤ ਦੇ ਸਾਰੇ ਗਹਿਣੇ ਵੀ ਉਤਰਵਾ ਲਏ।

ਫਿਰ ਉਹ ਡਾਕੂ ਸੰਤ ਅਮੋਲਕ ਸਿੰਘ ਵੱਲ ਵਧਿਆ। ਸੰਤ ਜੀ ਲੜਨ ਲਈ ਤਿਆਰ ਹੋ ਗਏ। ਇਸ ਤੇ ਉਹ ਔਰਤ ਚਿਲਾ ਕੇ ਬੋਲੀ ਕਿ ਸ੍ਰਦਾਰ ਜੀ ਨੂੰ ਨਾ ਮਾਰੋ। ਇਹਨਾਂ ਕੋਲੋਂ ਜੋ ਕੁੱਝ ਵੀ ਲੈਣਾ ਹੈ ਲੈ ਲਓ, ਪਰ ਜਾਨ ਬਖਸ਼ ਦਿਓ। ਸੰਤ ਜੀ ਨੇ ਸਾਰੇ ਪੈਰੇ ਤਿਜੋਰੀ ਵਿਚੋਂ ਕੱਢਕੇ ਡਾਕੂਆਂ ਦੇ ਹਵਾਲੇ ਕਰ ਦਿਤੇ। ਅਮੋਲਕ ਸਿੰਘ ਨੇ 20,000 ਡਾਲਰਾਂ ਦੀ ਇਕ ਹੋਰ ਰਕਮ ਇਕ ਕਪੜੇ ਵਿਚ ਲਪੇਟ ਕੇ ਰੱਖੀ ਹੋਈ ਸੀ ਉਹ ਵੀ ਡਾਕੂਆਂ ਦੇ ਹੱਥ ਲੱਗ ਗਈ। ਇਸਦੇ ਇਲਾਵਾ ਦੋ ਲੱਖ ਭਾਰਤੀ ਕਰੰਸੀ ਵੀ ਉਹਨਾਂ ਦੇ ਹੱਥ ਲੱਗ ਗਈ। ਅਮੋਲਕ ਸਿੰਘ ਦੇ ਮਨ ਵਿਚ ਆਇਆ ਕਿ ਪੈਸਾ ਤਾਂ ਤਕਰੀਬਨ 15-16 ਲੱਖ ਜਾ ਰਿਹਾ ਹੈ ਤੇ ਨਾਲ ਹੀ ਨਾਲ ਇੱਜਤ ਵੀ ਚਲੀ ਜਾਵੇਗੀ ਕਿਉਂਕਿ ਉਸਦੇ ਸਾਂਝੇਦਾਰ ਉਸ ਤੇ ਵਿਸ਼ਵਾਸ ਹੀ ਨਹੀਂ ਕਰਨਗੇ ਕਿ ਉਸਦਾ ਪੈਸਾ ਡਾਕੂਆਂ ਨੇ ਲੁਟਿਆ ਹੈ। ਉਹ ਸੋਚਣਗੇ ਕਿ ਪਸਿਆਂ ਦੀ ਹੇਰਾਫੇਰੀ ਕਰਨ ਲਈ ਹੀ ਅਮੋਲਕ ਸਿੰਘ ਨੇ ਬਹਾਨਾ ਬਣਾਇਆ ਹੈ। ਇਸੇ ਉਧੇੜ ਬੁਣ ਵਿਚ ਉਸ ਨੇ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਨ ਹੀ ਮਨ ਯਾਦ ਕੀਤਾ। ਕਹਿੰਦੇ ਹਨ -

ਜਾ ਕਉ ਮੁਸਕਲ ਅਤਿ ਬਣੈ ਢੋਈ ਕੋਈ ਨਾ ਦੇਇ ॥
ਲਾਗੂ ਹੋਏ ਦੁਸਮਣਾ ਸਾਕ ਭੀ ਭਜ ਖਲੇ ॥
ਭਜੈ ਸਭੋ ਆਸਰਾ, ਚੁਕੈ ਸਭ ਅਸਰਾਉ ॥
ਚੀਤਿ ਆਵੈ ਉਸ ਪਾਰਬ੍ਰਹਮ ਲਗੈ ਨ ਤਾਤੀ ਵਾਉ ॥

ਕੁੱਝ ਪਲ ਉਸ ਨੇ ਅੱਖਾਂ ਬੰਦ ਕੀਤੀਆਂ ਤੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ - ''ਹੇ ਸੱਚੇ ਪਾਤਸ਼ਾਹ, ਹੇ ਅਕਾਲ ਪੁਰਖ, ਪੈਸੇ ਚਲੇ ਗਏ ਤਾਂ ਕੋਈ ਗੱਲ ਨਹੀਂ, ਪਰ ਇੱਜਤ ਚਲੀ ਗਈ ਤਾਂ ਕੁੱਝ ਨਹੀਂ ਰਹੇਗਾ। ਅੰਤਰਯਾਮੀ ਸਤਿਗੁਰੂ ਆਪ ਕ੍ਰਿਪਾ ਕਰੋ ਜੀ, ਘੱਟ ਤੋਂ ਘੱਟ ਇਕ ਡਾਕੂ ਤੇ ਮੇਰੇ ਹੱਥਾਂ ਨਾਲ ਪਕੜਿਆ ਜਾਏ ਜੀ।''

ਉਸਨੂੰ ਏਦਾਂ ਮਾਲੂਮ ਹੋਇਆ ਕਿ ਉਸਦੀ ਅਰਦਾਸ ਸਤਿਗੁਰੂ ਜੀ ਨੇ ਸੁਣ ਲਈ ਹੈ। ਉਸ ਵਿਚ ਹਿੰਮਤ ਆ ਗਈ। ਉਸਨੇ ਭੱਜਦੇ ਹੋਏ ਡਾਕੂ ਨੂੰ ਪਿੱਛੇ ਤੋਂ ਪਕੜ ਲਿਆ। ਉਹ ਪਾਕਿਸਤਾਨੀ ਡਾਕੂ ਘਬਰਾ ਗਿਆ ਤੇ ਉਸਨੇ ਚਾਕੂ ਨਾਲ ਅਮੋਲਕ ਸਿੰਘ ਦੀ ਛਾਤੀ ਤੇ ਵਾਰ ਕਰ ਦਿਤਾ। ਪਰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਬਚਾਅ ਹੋ ਗਿਆ। ਦੂਜਾ ਡਾਕੂ ਇਹ ਸਭ ਵੇਖ ਰਿਹਾ ਸੀ। ਜਦੋਂ ਉਸਨੇ ਵੇਖਿਆ ਕਿ ਚਾਕੂ ਦਾ ਵਾਰ ਖਾਲੀ ਗਿਆ ਹੈ ਤਾਂ ਉਸਨੇ ਲੋਹੇ ਦੀ ਸਲਾਖ ਨਾਲ ਉਸਦੇ ਸਿਰ ਤੇ ਪ੍ਰਹਾਰ ਕੀਤਾ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਇਸ ਵਾਰ ਦਾ ਭੀ ਪਗੜੀ ਦੀ ਹੋਂਦ ਕਰਕੇ ਬਚਾਅ ਹੋ ਗਿਆ। ਫਿਰ ਉਸ ਨੇ ਪਿੱਠ ਤੇ ਸਲਾਖ ਮਾਰੀ ਜਿਸ ਨਾਲ ਅਮੋਲਕ ਸਿੰਘ ਨੂੰ ਸੱਟ ਲੱਗ ਗਈ। ਪਰ ਏਨੇ ਨੂੰ ਅਮੋਲਕ ਸਿੰਘ ਨੇ ਪਹਿਲੇ ਡਾਕੂ ਨੂੰ ਕੈਂਚੀ ਮਾਰ ਕੇ ਥੱਲੇ ਲੰਮਾ ਪਾ ਦਿਤਾ। ਦੂਜੇ ਅਤੇ ਤੀਜੇ ਡਾਕੂ ਨੇ ਸਲਾਖਾਂ ਨਾਲ ਲਗਾਤਾਰ ਸੰਤ ਜੀ ਦੀ ਪਿੱਠ ਤੇ ਵਾਰ ਕੀਤਾ। ਚੌਥਾ ਡਾਕੂ ਦਰਵਾਜੇ ਕੋਲ ਖੜ੍ਹਾ ਹੋ ਕੇ ਦਰਵਾਜਾ ਬੰਦ ਕਰਕੇ ਪਹਿਰਾ ਦਿੰਦਾ ਰਿਹਾ ਤਾਕਿ ਬਾਹਰ ਰੌਲਾ ਨਾ ਸੁਣਾਈ ਦੇਵੇ। ਇਸ ਲਈ ਕੋਈ ਬਾਹਰ ਤੋਂ ਵੀ ਇਹਨਾਂ ਦੇ ਬਚਾਅ ਲਈ ਨਹੀਂ ਸੀ ਆ ਸਕਦਾ। ਹੁਣ ਅਮੋਲਕ ਸਿੰਘ ਨੇ ਆਪਣੇ ਨੇਪਾਲੀ ਨੌਕਰ ਨੂੰ ਨੇਪਾਲੀ ਭਾਸ਼ਾ ਵਿਚ ਕਿਹਾ ਕਿ ਹਮਲਾ ਕਰਨ ਵਾਲੇ ਡਾਕੂ ਦੇ ਸਿਰ ਵਿਚ ਉਹ ਸਟੂਲ ਚੁੱਕ ਕੇ ਦੇ ਮਾਰੇ। ਉਸ ਛੋਟੇ ਨੇਪਾਲੀ ਨੌਕਰ ਨੇ ਸਟੂਲ ਉਠਾ ਕੇ ਡਾਕੂ ਦੇ ਸਿਰ ਤੇ ਦੇ ਮਾਰਿਆ। ਜਿਸ ਨਾਲ ਉਸ ਨੇ ਘਬਰਾ ਕੇ ਅਮੋਲਕ ਸਿੰਘ ਨੂੰ ਛੱਡ ਦਿਤਾ ਤੇ ਨੱਸਣ ਦਾ ਯਤਨ ਕਰਨ ਲੱਗਾ। ਪਹਿਲਾ ਡਾਕੂ ਤਾਂ ਇਹਨਾਂ ਦੇ ਸਿਰ ਅਤੇ ਬਾਂਹ ਤੇ ਵਾਰ ਕਰਦਾ ਰਿਹਾ। ਇਹਨਾਂ ਦੇ ਸਰੀਰ ਵਿਚੋਂ ਖੂਨ ਵੱਗ ਰਿਹਾ ਸੀ। ਪਰ ਫੇਰ ਵੀ ਇਹਨਾਂ ਨੇ ਹੌਂਸਲਾ ਨਾ ਛੱਡਿਆ। ਏਨੇ ਨੂੰ ਪਹਿਲੇ ਵਾਲੇ ਡਾਕੂ ਨੇ ਦਰਵਾਜਾ ਖੋਲ੍ਹ ਦਿਤਾ ਤੇ ਬੋਲਿਆ ਕਿ ਦੌੜ ਚਲੀਏ। ਚਾਰੇ ਡਾਕੂ ਬਾਹਰ ਵੱਲ ਭੱਜੇ ਤਾਂ ਚੌਥੇ ਡਾਕੂ ਦੀ ਪੈਂਟ ਅਮੋਲਕ ਸਿੰਘ ਨੇ ਬੈਲਟ ਤੋਂ ਫੜ ਲਈ ਤੇ ਉਸਨੂੰ ਕੈਂਚੀ ਮਾਰ ਕੇ ਹੇਠਾਂ ਡੇਗ ਦਿਤਾ। ਬਾਕੀ ਤਿੰਨੇ ਡਾਕੂ ਭੱਜ ਗਏ। ਸਾਰਾ ਨਜ਼ਾਰਾ ਦੇਖਦੀ ਹੋਈ ਭੀੜ ਵਿਚੋਂ ਕਿਸੇ ਨੂੰ ਪੁਲਿਸ ਨੂੰ ਸੱਦ ਲਿਆ। ਜਦੋਂ ਪੁਲਿਸ ਨੇ ਮੌਕੇ ਤੇ ਪਹੁੰਚ ਕੇ ਡਾਕੂ ਨੂੰ ਹਥਕੜੀ ਨਾ ਲਾ ਲਈ ਤਦ ਤਕ ਅਮੋਲਕ ਸਿੰਘ ਨੇ ਡਾਕੂ ਨੂੰ ਬੜੀ ਹਿੰਮਤ ਨਾਲ ਫੜੀ ਰੱਖਿਆ। ਇਸ ਤੋਂ ਬਾਅਦ ਬੇਹੋਸ਼ ਹੁੰਦੇ ਹੁੰਦੇ ਉਸ ਨੇ ਆਪਣੇ ਘਰ ਫੋਨ ਤੇ ਸੂਚਨਾ ਦੇ ਦਿਤੀ ਕਿ ਉਹ ਬੁਰੀ ਤਰ੍ਹਾਂ ਜਖਮੀ ਹੈ। ਜਦੋਂ ਉਹਨਾਂ ਨੂੰ ਗੱਡੀ ਵਿਚ ਪਾਕੇ ਹਸਪਤਾਲ ਲਿਜਾਇਆ ਗਿਆ ਤਾਂ ਉਹ ਪੂਰੀ ਤਰ੍ਹਾਂ ਬੇਹੋਸ਼ ਹੋ ਚੁੱਕੇ ਸਨ।

ਜਦੋਂ ਸ਼ਾਮ ਤਕ ਆਪਰੇਸ਼ਨ ਕਰਨ ਤੋਂ ਬਾਅਦ ਸ਼ਾਮ ਨੂੰ ਅਮੋਲਕ ਸਿੰਘ ਨੂੰ ਹੋਸ਼ ਨਾ ਆਇਆ ਤਾਂ ਉਹ ਪੁੱਛਣ ਲੱਗਾ ਕਿ ਉਹ ਕਿੱਥੇ ਹੈ ? ਏਨਾ ਕੁੱਝ ਹੋਣ ਦੇ ਬਾਵਜੂਦ ਵੀ ਉਹ ਖੁਸ਼ ਸਨ ਕਿ ਸੱਚੇ ਪਾਤਸ਼ਾਹ ਜੀ ਨੇ ਉਸਦੀ ਅਰਦਾਸ ਸੁਣਕੇ ਉਸਨੂੰ ਇਕ ਡਾਕੂ ਦੇ ਪਕੜੇ ਜਾਣ ਦਾ ਮੌਕਾ ਦੇ ਦਿਤਾ।

ਪੁਲਿਸ ਨੇ ਇਸ ਪਾਕਿਸਤਾਨੀ ਡਾਕੂ ਨੂੰ ਕੁੱਟ ਕੁੱਟ ਕੇ ਉਹਦੇ ਕੋਲੋਂ ਉਹਦੇ ਬਾਕੀ ਦੇ ਸਾਥੀਆਂ ਦੇ ਟਿਕਾਣੇ ਦਾ ਪਤਾ ਕੀਤਾ। ਉਥੇ ਪੁੱਜੇ ਤਾਂ ਸਭ ਬੇਕਾਰ। ਆਖਰ ਦੋ ਦਿਨ ਬਾਅਦ ਉਹਨਾਂ ਦੇ ਦੋ ਸਾਥੀ ਹੋਰ ਪਕੜੇ ਗਏ। ਉਹਨਾਂ ਕੋਲੋਂ ਦਸ ਲੱਖ ਰੁਪਈਆ ਵੀ ਬਰਾਮਦ ਹੋ ਗਿਆ। ਬਾਕੀ ਦਾ ਪੰਜ ਲੱਖ ਰੁਪਿਆ ਚੌਥਾ ਡਾਕੂ ਲੈਕੇ ਗਾਇਬ ਹੋ ਗਿਆ।

ਇਹਨਾਂ ਤਿੰਨਾਂ ਡਾਕੂਆਂ ਨੂੰ ਥਾਈ ਪੁਲਿਸ ਅਮੋਲਕ

ਸਿੰਘ ਦੀ ਦੁਕਾਨ ਤੇ ਲੈ ਕੇ ਗਈ। ਉਥੇ ਜਾ ਕੇ ਸਾਰਿਆਂ ਨੂੰ ਦੱਸਿਆਂ ਕਿਵੇਂ ਇਹਨਾਂ ਡਾਕੂਆਂ ਨੇ ਚਾਕੂ ਤੇ ਲੋਹੇ ਦੀਆਂ ਸਲਾਖਾਂ ਮਾਰ ਮਾਰ ਕੇ ਡਾਕਾ ਮਾਰਿਆ ਤੇ ਕਿਵੇਂ ਅਮੋਲਕ ਸਿੰਘ ਨੇ ਹਿੰਮਤ ਅਤੇ ਬਹਾਦਰੀ ਨਾਲ ਇਕ ਡਾਕ ਨੂੰ ਫੜੀ ਰੱਖਿਆ। ਇਹਨਾਂ ਡਾਕੂਆਂ ਕੋਲੋਂ ਕਰਾਚੀ ਦਾ ਪਾਸਪੋਰਟ ਅਤੇ ਟਿਕਟਾਂ ਵੀ ਮਿਲੀਆਂ। ਤਿੰਨਾਂ ਡਾਕੂਆਂ 'ਤੇ ਮੁਕਦਮਾ ਚਲਿਆ ਅਤੇ ਦਸ-ਦਸ ਸਾਲ ਦੀ ਸਜਾ ਹੋਈ।

ਇਕ ਮਹੀਨੇ ਬਾਅਦ ਜਦੋਂ ਸੰਤ ਜੀ ਨਿਰੋਗ ਹੋ ਗਏ ਅਤੇ ਆਪਣੀ ਦੁਕਾਨ ਤੇ ਵਾਪਸ ਆਏ। ਦੁਕਾਨ ਵਿਚ ਵੜਦਿਆਂ ਹੀ ਉਹਨਾਂ ਨੂੰ ਬਹੁਤ ਡਰ ਜਿਹਾ ਲੱਗਾ। ਦੁਕਾਨ ਵਿਚ ਲੱਗੀ ਸਤਿਗੁਰਾਂ ਦੀ ਤਸਵੀਰ ਅੱਗੇ ਮੱਥਾ ਟੇਕਿਆ ਤੇ ਅਰਦਾਸ ਕੀਤੀ - "ਹੇ ਗਰੀਬ ਨਿਵਾਜ਼, ਆਪ ਜੀ ਕ੍ਰਿਪਾ ਕਰੋ ਤੇ ਮੈਨੂੰ ਸ਼ਕਤੀ ਦਿਓ ਤਾਕਿ ਮੈਂ ਦੁਬਾਰਾ ਦੁਕਾਨ ਦਾ ਕੰਮ ਸੁਚਾਰੂ ਢੰਗ ਨਾਲ ਚਲਾ ਸਕਾਂ।"ਦੂਜੀ ਅਰਦਾਸ ਕੀਤੀ ਕਿ ਉਹਨਾਂ ਦੇ ਭਾਈਵਾਲ ਜਿਹੜੇ ਮਾਸ ਸ਼ਰਾਬ ਦੀ ਵਰਤੋਂ ਕਰਦੇ ਹਨ, ਕਿਸੇ ਤਰ੍ਹਾਂ ਉਹਨਾਂ ਤੋਂ ਛੁਟਕਾਰਾ ਦੁਆਓ। ਅਮੋਲਕ ਸਿੰਘ ਨੇ ਪੁਲਿਸ ਦੁਆਰਾ ਬਰਾਮਦ ਦਸ ਲੱਖ ਰੁਪਿਆ ਆਪਣੇ ਭਾਈਵਾਲਾਂ ਨੂੰ ਦਿੰਦੇ ਹੋਏ ਕਿਹਾ ਕਿ "ਉਹ ਕ੍ਰਿਪਾ ਕਰਕੇ ਉਹਦੇ ਨਾਲ ਭਾਈਵਾਲੀ ਖਤਮ ਕਰਨ।" ਪਰ ਭਾਈਵਾਲ ਦੁਕਾਨ ਛੱਡਣ ਲਈ ਤਿਆਰ ਨਹੀਂ ਸਨ। ਕੁੱਝ ਲੋਕਾਂ ਨੇ ਸੁਝਾਅ ਦਿਤਾ ਕਿ ਉਹ ਉਹਨਾਂ ਨੂੰ ਅਜੇ ਛੇ ਮਹੀਨੇ ਹੋਰ ਨਾਲ ਰਹਿਣ ਦੇਵੇ। ਫਿਰ ਇਸ ਦੇ ਬਾਅਦ ਵੇਖਿਆ ਜਾਵੇਗਾ।

ਛੇ ਮਹੀਨੇ ਬਾਅਦ ਸੰਤ ਜੀ ਨੇ ਭਾਈਵਾਲਾਂ ਦੀ ਮੇਜ ਕੁਰਸੀ ਸੜਕ ਤੇ ਕੱਢ ਦਿਤੀ। ਇਹ ਸਤਿਗੁਰਾਂ ਦੀ ਹੀ ਕ੍ਰਿਪਾ ਸੀ ਕਿ ਅਮੋਲਕ ਸਿੰਘ ਨੂੰ ਉਹਨਾਂ ਭਾਈਵਾਲਾਂ ਕੋਲੋਂ ਵੀ ਜਿਹੜੇ ਕਿ ਦੈਂਤ ਬੁੱਧੀ ਦੇ ਮਾਲਕ ਸਨ, ਛੁਟਕਾਰਾ ਮਿਲ ਗਿਆ। ਕੁੱਝ ਸਮੇਂ ਬਾਅਦ ਪੁਲਿਸ ਨੇ ਉਸ ਸਮੇਂ ਦੇ ਰਿਕਾਰਡ ਮੁਤਾਬਕ ਇਹਨਾਂ ਨੂੰ ਉਸ ਵਾਰਦਾਤ ਦੀ ਵੀਡੀਓ ਰਿਕਾਰਡਿੰਗ ਵੀ ਦਿਖਾਈ ਜਿਸ ਵਿਚ ਵਾਰਦਾਤ ਦਾ ਵਿਸਤਾਰ ਪੂਰਵਕ ਵਰਨਣ ਸੀ।

ਇਸ ਤਰ੍ਹਾਂ ਨਾਲ ਉਹਨਾਂ ਨੂੰ ਸਤਿਗੁਰੂ ਜੀ ਵਲੋਂ ਦਿਤਾ ਗਿਆ ਦੰਡ ਵੀ ਸੀ ਕਿਉਂਕਿ ਅਮੋਲਕ ਸਿੰਘ ਦੇ ਭਾਈਵਾਲ ਇਹਨਾਂ ਦੀ ਦੁਕਾਨ ਵਿਚ ਮਾਸ ਸ਼ਰਾਬ ਦੀ ਵਰਤੋਂ ਕਰਦੇ ਸਨ। ਇਹ ਅਮੋਲਕ ਸਿੰਘ ਦੀ ਮਨ ਦੀ ਅਵਸਥਾ ਹੈ। ਸਤਿਗੁਰਾਂ ਦੀ ਕ੍ਰਿਪਾ ਨੂੰ ਉਹ ਏਨਾ ਮੰਨਦੇ ਹਨ ਕਿ ਉਹਨਾਂ ਦਾ ਕਹਿਣਾ ਹੈ ਕਿ ਸਤਿਗੁਰੂ ਜੀ ਤੋਂ ਬਿਨਾ ਡਾਕੂਆਂ ਕੋਲੋਂ ਤੇ ਭਾਈਵਾਲਾਂ ਕੋਲੋਂ ਉਸਨੂੰ ਕੋਈ ਨਹੀਂ ਸੀ ਬਚਾ ਸਕਦਾ। ਧੰਨ ਹੈ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ !

## ਹੋਰ ਸਾਖੀ :-

ਇਹ ਸਾਖੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਵਿਰਾਟ ਸਰੂਪ ਦਾ ਇਕ ਛੋਟਾ ਜਿਹਾ ਉਦਾਹਰਣ ਮਾਤਰ ਹੈ। ਇਸ ਸਾਖੀ ਨੂੰ ਪੜ੍ਹਕੇ ਜਾ ਸੁਣਕੇ ਸਾਧ ਸੰਗਤ ਜੀ ਆਪ ਦੇ ਰੌਂਗਟੇ ਖੜ੍ਹੇ ਹੋ ਜਾਣਗੇ। ਆਪ ਦਾ ਦਿਲ ਦਹਿਲ ਜਾਵੇਗਾ। ਜਿਵੇਂ ਕਿ ਆਪ ਸਾਰੇ ਜਾਣਦੇ ਹੀ ਹੋ ਕਿ ਏਡਸ ਨਾਮ ਦੀ ਬਿਮਾਰੀ ਇਕ ਬਹੁਤ ਹੀ ਖਤਰਨਾਕ ਬਿਮਾਰੀ ਮੰਨੀ ਜਾਂਦੀ ਹੈ। ਜੋ ਕਿ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਕਿਸੇ ਪ੍ਰਕਾਰ ਦੇ ਅਨੈਤਿਕ ਸਬੰਧਾਂ ਨਾਲ ਜਾਂ ਏਡਸ ਪੀੜਤ ਵਿਅਕਤੀ ਦਾ ਖੂਨ ਚੜ੍ਹਾਉਣ ਜਾਂ ਇਸ ਬਿਮਾਰੀ ਨਾਲ ਪੀੜਤ ਕਿਸੇ ਗਰਭਵਤੀ ਔਰਤ ਦੀ ਕੁੱਖ ਅੰਦਰ ਪਲ ਰਹੇ ਬੱਚੇ ਨੂੰ ਹੋ ਜਾਂਦੀ ਹੈ। ਇਹ ਬਿਮਾਰੀ ਲਾਇਲਾਜ ਹੈ। ਦੋ ਤਿੰਨ ਸਾਲ ਦੇ ਵਿਚ ਵਿਚ ਰੋਗੀ ਨੂੰ ਮੌਤ ਦੇ ਦਰਵਾਜੇ ਤਕ ਪਹੁੰਚਾ ਦਿੰਦੀ ਹੈ। ਪਰ ਸੱਚੇ ਪਾਤਸ਼ਾਹ ਜੀ ਜਿਸਨੂੰ ਬਚਾਉਣਾ ਚਾਹੁਣ, ਉਸਨੂੰ ਏਡਸ ਵਰਗੀ ਭਿਅੰਕਰ ਬਿਮਾਰੀ ਵੀ ਕੁੱਝ ਨਹੀਂ ਕਰ ਸਕਦੀ।

ਸ੍ਰ. ਅਮੋਲਕ ਸਿੰਘ ਦੇ ਛੋਟੇ ਭਰਾ ਨੂੰ ਜਵਾਨੀ ਵਿਚ ਹੀ ਵੇਸ਼ਵਾ ਵਿਰਤੀ ਦੀ ਆਦਤ ਪੈ ਗਈ। ਬੈਂਕਾਕ ਤਾਂ ਵੈਸੇ ਵੀ ਵੇਸ਼ਵਾ ਵਿਰਤੀ ਲਈ ਬਦਨਾਮ ਹੈ। ਇਥੋਂ ਦੀਆਂ ਹਜ਼ਾਰਾਂ ਲੜਕੀਆਂ ਇਹੀ ਧੰਧਾ ਕਰਦੀਆਂ ਹਨ। ਉਹਨਾਂ ਦੀ ਰੋਜੀ ਰੋਟੀ ਦਾ ਵੀ ਇਹੀ ਸਾਧਨ ਹੈ। ਦੁਨੀਆਂ ਭਰ ਤੋਂ ਹਜਾਰਾਂ ਯਾਤਰੂ ਇਸੇ ਮੌਜ ਮਸਤੀ ਲਈ ਹੀ ਇਥੇ ਆਉਂਦੇ ਹਨ।

ਅਮੋਲਕ ਸਿੰਘ ਦੇ ਛੋਟੇ ਭਰਾ ਦਾ ਜੋ ਕਿ ਸ਼ਾਦੀ ਸੁਦਾ ਸਨ ਤੇ ਦੋ ਬੱਚੇ ਵੀ ਸਨ, ਆਪਣਾ ਮਾਨਸਿਕ ਸੰਤੁਲਨ ਗੁਆ ਬੈਠੇ ਅਤੇ ਵੇਸ਼ਵਾਗਾਮੀ ਹੋ ਗਏ। ਵੇਸ਼ਵਾ ਨਾਲ ਨਜਾਇਜ਼ ਸਬੰਧਾਂ ਕਾਰਨ ਉਸਨੂੰ 'ਏਡਸ' ਨਾਮੀ ਭਿਆਨਕ ਬਿਮਾਰੀ ਹੋ ਗਈ। ਕਾਫੀ ਇਲਾਜ ਕਰਵਾਇਆ ਪਰ ਡਾਕਟਰਾਂ ਨੇ ਜਵਾਬ ਦੇ ਦਿਤਾ ਕਿ ਹੁਣ ਉਹਦੇ ਬਚਣ ਦੀ ਕੋਈ ਉਮੀਦ ਨਹੀਂ ਹੈ। ਘਰ ਵਾਲੇ ਸਾਰੇ ਦੁੱਖੀ ਸਨ ਕਿ ਹੁਣ ਕੀ ਹੋਵੇਗਾ ?

ਏਸੇ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬੈਂਕਾਕ ਦਰਸ਼ਨ ਦਿਤੇ। ਬੀਬੀ ਗਿਆਨਣ ਦੇ ਘਰ ਡੇਰਾ ਸੀ। ਅਮੋਲਕ ਸਿੰਘ ਜੀ ਆਪਣੇ ਭਰਾ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਜੀ ਨੂੰ ਅਰਜ ਕਰਨ ਲਈ ਪਹੁੰਚ ਗਏ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਦਿਆਂ ਹੀ ਚਰਨ ਪਰਸੇ ਤੇ ਅਰਜ ਕੀਤੀ - "ਹੇ ਸੱਚੇ ਪਾਤਸ਼ਾਹ ਜੀ, ਮੇਰਾ ਭਰਾ ਏਡਸ ਦੀ ਬਿਮਾਰੀ ਨਾਲ ਪਾਗਲ ਹੋ ਗਿਆ ਹੈ। ਕਾਫੀ ਇਲਾਜ ਕਰਵਾਇਆ ਹੈ। ਹੁਣ ਤਾਂ ਡਾਕਟਰਾਂ ਨੇ ਜਵਾਬ ਦੇ ਦਿਤਾ ਹੈ। ਹੁਣ ਆਪ ਜੀ ਹੀ ਕ੍ਰਿਪਾ ਕਰੋ ਜੀ।"

ਸੱਚੇ ਪਾਤਸ਼ਾਹ ਜੀ ਨੇ ਪੂਰੇ ਪ੍ਰਵਾਰ ਨੂੰ ਭਜਨ ਤੇ ਭਗੌਤੀਆਂ ਦੀਆਂ ਮਾਲਾ ਕਰਨ ਲਈ ਹੁਕਮ ਕੀਤਾ। ਅਮੋਲਕ

ਸਿੰਘ ਹੁਰਾਂ ਦੇ ਪੂਰੇ ਪ੍ਰਵਾਰ ਨੇ ਸੱਚੇ ਪਾਤਸ਼ਾਹ ਜੀ ਦਾ ਹੁਕਮ ਮੰਨਕੇ ਭਜਨ ਤੇ ਭਗੌਤੀਆਂ ਦੀਆਂ ਮਾਲਾ ਕਰਨੀਆਂ ਸ਼ੁਰੂ ਕਰ ਦਿਤੀਆਂ। ਇਸ ਦੇ ਫਲਸਰੂਪ ਕੁੱਝ ਕੁ ਦਿਨ ਤੇ ਠੀਕ ਠਾਕ ਚਲਦਾ ਰਿਹਾ, ਪਰ ਫੇਰ ਬਿਮਾਰੀ ਜੋਰ ਫੜ ਗਈ। ਸੱਚੇ ਪਾਤਸ਼ਾਹ ਜੀ ਨੂੰ ਫੇਰ ਅਰਜ ਹੋਈ ਤਾਂ ਸਤਿਗੁਰਾਂ ਹੁਕਮ ਕੀਤਾ - ''ਦਿੱਲੀ ਤੋਂ ਡਾਕਟਰ ਦੇਵ ਨੂੰ ਟਿਕਟ ਭੇਜ ਕੇ ਬੁਲਾਓ ਤੇ ਉਹਦੇ ਕੋਲੋਂ ਇਲਾਜ ਕਰਾਓ, ਸਤਿਗੁਰੂ ਜੀ ਕ੍ਰਿਪਾ ਕਰਨਗੇ। ਸਾਧ ਸੰਗਤ ਜੀ ਪਿਛਲੇ ਜਨਮ ਦਾ ਲੈਣ ਦੇਣ ਦਾ ਸਬੰਧ ਹੁੰਦਾ ਹੈ। ਕਿਸੇ ਨੇ ਕਿਸੇ ਰਾਹੀਂ ਬਾਹਰ ਜਾਣਾ ਹੁੰਦਾ ਹੈ। ਸਤਿਗੁਰੂ ਤੇ ਜਾਣੀ ਜਾਣ ਹੈ ਉਹ ਉਸੇ ਹੀ ਆਦਮੀ ਦਾ ਉਸਦੀ ਸਮਰਥਾ ਅਨੁਸਾਰ ਉਹਦਾ ਕਰਜਾ ਉਤਰਵਾਉਂਦੇ ਹਨ। ਲੈਣ-ਦੇਣ, ਹਿਸਾਬ-ਕਿਤਾਬ ਬਰਾਬਰ ਕਰਵਾਉਂਦੇ ਹਨ। ਮਨੁੱਖਤਾ ਦਾ ਭਲਾ ਕਰਦੇ ਹਨ। ਇਹ ਲੈਣ ਦੇਣ ਕਿਸੇ ਪਿਛਲੇ ਜਨਮ ਦਾ ਹੁੰਦਾ ਹੈ ਜੋ ਕਿ ਅਸੀਂ ਭੁੱਲ ਚੁੱਕੇ ਹੁੰਦੇ ਹਾਂ। ਪਰ ਅੰਤਰਜਾਮੀ ਸਤਿਗੁਰੂ ਜੀ ਨੂੰ ਤਾਂ ਸਭ ਪਤਾ ਹੀ ਹੁੰਦਾ ਹੈ। ਇਸੇ ਕਰਕੇ ਹੀ ਸਤਿਗੁਰੂ ਜੀ ਨੇ ਡਾਕਟਰ ਦੇਵ ਨੂੰ ਦਿੱਲੀ ਤੋਂ ਬੁਲਾਉਣ ਲਈ ਹੁਕਮ ਕੀਤਾ। ਨਹੀਂ ਤਾਂ ਡਾਕਟਰਾਂ ਦੀ ਬੈਂਕਾਕ ਵਿਚ ਘਾਟ ਨਹੀਂ ਹੈ। ਇਸ ਡਾਕਟਰ ਨਾਲ ਪਿਛਲੇ ਜਨਮ ਦਾ ਅਮੋਲਕ ਸਿੰਘ ਤੇ ਉਸਦੇ ਪ੍ਰਵਾਰ ਕੋਲੋਂ ਹਿਸਾਬ ਕਿਤਾਬ ਮੁਕਾਉਣਾ ਸੀ, ਬਿਮਾਰੀ ਦੇ ਬਹਾਨੇ।

ਸਤਿਗੁਰੂ ਜੀ ਦੇ ਹੁਕਮ ਮੁਤਾਬਕ ਡਾਕਟਰ ਦੇਵ ਬੈਂਕਾਕ ਪਹੁੰਚ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰਨ ਤੋਂ ਬਾਅਦ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਅਮੋਲਕ ਸਿੰਘ ਦੇ ਭਰਾ ਦਾ ਇਲਾਜ ਸ਼ੁਰੂ ਕਰ ਦਿਤਾ। ਪੰਦਰਾਂ ਦਿਨਾਂ ਵਿਚ ਕਾਫੀ ਫਰਕ ਪੈ ਗਿਆ। ਉਸ ਤੋਂ ਬਾਅਦ ਡਾਕਟਰ ਦੇਵ ਨੇ ਉਹਨਾਂ ਨੂੰ ਪੂਰੀਆਂ ਹਦਾਇਤਾਂ ਤੇ ਦਵਾਈਆਂ ਲਿਖ ਕੇ ਦੇ ਦਿਤੀਆਂ ਤੇ ਆਪ ਵਾਪਸ ਭਾਰਤ ਆ ਗਏ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਵਾਪਸ ਪਰਤ ਆਏ ਅਤੇ ਇਥੋਂ ਹੀ ਸਮੇਂ ਸਮੇਂ ਉਸਦਾ ਹਾਲ ਪੁੱਛਦੇ ਰਹੇ। ਦਵਾਈਆਂ ਚਲਦੀਆਂ ਰਹੀਆਂ। ਭਜਨ ਬਾਣੀ ਸਾਰਾ ਪ੍ਰਵਾਰ ਹੀ ਕਰਦਾ ਰਿਹਾ ਤੇ ਸੰਤਾਂ ਦਾ ਭਰਾ ਬਿਲਕੁਲ ਠੀਕ ਹੋ ਗਿਆ। ਉਹ ਹੁਣ ਆਪ ਆਪਣਾ ਕੰਮਕਾਰ ਵੇਖਦਾ ਹੈ ਤੇ ਗੁਰਸਿੱਖੀ ਦੇ ਮਾਰਗ ਤੇ ਚਲ ਕੇ ਭਜਨ ਬੰਦਗੀ ਕਰਦਾ ਹੈ ਤੇ ਸਤਿਗੁਰਾਂ ਦਾ ਕੋਟਾਨ ਕੋਟਿ ਧੰਨਵਾਦ ਕਰਦਾ ਹੈ। ਧੰਨ ਹਨ ਸ੍ਰੀ ਸਤਿਗੁਰੂ ਜੀ ਦੀ ਤੇ ਉਹਨਾਂ ਦੀ ਕ੍ਰਿਪਾ !



# ਸੇਵਕ ਕੀ ਓੜਕਿ ਨਿਬਹੀ ਪ੍ਰੀਤ

ਸੰਬੰਧਤ ਸੰਤ ਮਨਜੀਤ ਸਿੰਘ ਜੀ ਰਾਗੀ, ਦਿੱਲੀ

ਪ੍ਰੇਮ ਪ੍ਰੀਤ ਐਸੇ ਸ਼ਬਦ ਹਨ, ਜਿਹਨਾਂ ਨੂੰ ਯਾਦ ਕੀਤਿਆਂ ਹੀ ਮਨ ਵਿਚ ਸ਼ਾਂਤੀ, ਸਹਿਜਤਾ, ਸਦਭਾਵ ਪ੍ਰਗਟ ਹੋ ਜਾਂਦਾ ਹੈ। ਜਿਸ ਆਦਮੀ ਦੇ ਅੰਦਰ ਪ੍ਰੇਮ ਭਾਵ ਹੋਵੇਗਾ, ਉਸਦੇ ਬੋਲਾਂ ਵਿਚ ਮਿਠਾਸ, ਸਹਿਨਸ਼ੀਲਤਾ ਦੇ ਚਿਨ੍ਹ ਨਜ਼ਰ ਆਉਣਗੇ। ਉਹ ਜੋ ਵੀ ਸ਼ਬਦਾਵਲੀ ਬੋਲੇਗਾ, ਉਹ ਰਸ ਭਿੰਨੀ ਹੋਵੇਗੀ। ਉਸਦੇ ਨੇੜੇ ਕੁੜਵਾਹਟ ਨਹੀਂ ਢੁੱਕਦੀ। ਐਸਾ ਪ੍ਰੇਮ ਪੁਜਾਰੀ ਦੁਨੀਆਂ ਵਿਚ ਆਪਣੇ ਸਕੇ ਸਬੰਧੀਆਂ, ਭਾਈਚਾਰੇ ਵਿਚ ਚੰਗੀ ਨੇੜਤਾ ਪ੍ਰਾਪਤ ਕਰ ਲੈਂਦਾ ਹੈ ਤੇ ਸਤਿਕਾਰਿਆ ਜਾਂਦਾ ਹੈ।

ਇਹੋ ਜਿਹੀ ਹੀ ਇਕ ਪ੍ਰੀਤ ਦੀ ਕਹਾਣੀ ਸੰਤ ਮਨਜੀਤ ਸਿੰਘ ਹੁਰੀਂ ਆਪਣੇ ਪਿਤਾ ਤੋਂ ਸਰਵਣ ਕੀਤੀ ਹੋਈ ਸੁਣਾਉਂਦੇ ਹਨ। ਇਹ ਪ੍ਰੀਤ ਇਕ ਇਹੋ ਜਿਹੀ ਪ੍ਰੀਤ ਹੈ ਜੋ ਦੁਨੀਆਂ ਤੋਂ ਨਿਆਰੀ ਹੈ। ਕਿਉਂਕਿ ਇਹ ਪ੍ਰੀਤ ਕਿਸੇ ਦੁਨੀਆਂਦਾਰੀ ਦੇ ਸਬੰਧ ਦੀ ਨਹੀਂ। ਕਿਸੇ ਧੀਆਂ ਪੁੱਤਰਾਂ, ਭੈਣਾਂ ਭਰਾਵਾਂ ਦੇ ਸਬੰਧ ਦੀ ਨਹੀਂ, ਇਹ ਪ੍ਰੀਤ ਕਿਸੇ ਪੈਸੇ ਧਨ ਦੇ ਲੋਭ ਲਾਲਚ ਦੀ ਨਹੀਂ, ਇਹ ਪ੍ਰੀਤ ਤੇ ਗੁਰੂ ਸਿੱਖ ਦੀ ਹੈ। ਇਹ ਪ੍ਰੀਤ ਇਕ ਐਸੀ ਪ੍ਰੀਤ ਹੈ ਜਿਸਦਾ ਸਵਾਰਥ ਕੋਈ ਨਹੀਂ। ਸਿਰਫ ਆਪਣੇ ਇਸਟ ਪਿਆਰੇ ਦੇ ਦਰਸ਼ਨ ਦੀਦਾਰ ਦੀ ਪ੍ਰੀਤ, ਕੇਵਲ ਸ਼ਰਧਾ ਭਾਵਨਾ ਦੀ ਪ੍ਰੀਤ ਹੈ। ਜਿਸਦੇ ਅੰਦਰ ਬਾਕੀ ਸਾਰੀ ਦੁਨੀਆਂ ਦੀ ਪ੍ਰੀਤ ਫਿੱਕੀ ਜਾਪਦੀ ਹੈ। ਤਾਹੀਓਂ ਤਾਂ ਭਗਤ ਰਵਿਦਾਸ ਜੀ ਕਹਿੰਦੇ ਹਨ –

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥

ਚੌਥੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਦਾਸ ਜੀ ਫੁਰਮਾਉਂਦੇ ਹਨ –

ਮੈਂ ਮਨ ਤਨ ਪ੍ਰੇਮ ਪਿਰੰਮ ਕਾ ਅਠੇ ਪਹਰ ਲਗੰਨਿ ॥
ਜਨ ਨਾਨਕ ਕ੍ਰਿਪਾ ਧਾਰਿ ਪ੍ਰਭ ਸਤਿਗੁਰ ਸੁਖ ਵਸੰਨਿ॥

ਐਸੇ ਹੀ ਗੁਰੂ ਕੇ ਸੇਵਕ ਸੰਤ ਹਜਾਰਾ ਸਿੰਘ ਜੀ ਤੇ ਉਹਨਾਂ ਦੀ ਧਰਮ ਪਤਨੀ ਸਨ ਜਿਹਨਾਂ ਨੇ ਆਪਣੀ ਸੱਚੀ ਪ੍ਰੀਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੋੜੀ। ਸਾਰੀ ਉਮਰ ਸ੍ਰੀ ਸਤਿਗੁਰੂ ਜੀ ਵਲੋਂ ਮਿਲੀ ਪਵਿੱਤਰ ਨਾਮ ਦੀ ਦਾਤ ਦਾ ਸਿਮਰਨ ਕਰਦੇ ਰਹੇ, ਗੁਰੂ ਦਰਸ਼ਨ ਕਰਦਿਆਂ ਜੀਵਨ ਬਤੀਤ ਕੀਤਾ ਆਖਰ ਬਿਰਧ ਅਵਸਥਾ ਆ ਗਈ। ਸੰਤਾਂ ਦੀ ਪਤਨੀ ਦਾ ਅੰਤ ਸਮਾਂ ਆ ਗਿਆ। ਉਹ ਮਾਤਾ ਆਪਣੇ ਪਿੰਡ ਸ੍ਰੀ ਜੀਵਨ ਨਗਰ ਵਿਖੇ ਬਿਸਤਰੇ ਤੇ ਪਈ ਹੈ। ਸਰੀਰ ਦਿਨੋ ਦਿਨ ਨਿਰਬਲ ਹੁੰਦਾ ਜਾ ਰਿਹਾ ਹੈ। ਪਰ ਮਨ ਵਿਚ ਤਾਂਘ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨ ਕਰਨ ਦੀ। ਭਾਵਨਾ ਹੈ ਕਿ ਸਤਿਗੁਰੂ ਜੀ ਦੇ ਜਾਂਦੀ ਵਾਰ ਦਰਸ਼ਨ ਕਰਕੇ ਹੀ ਇਸ ਮਾਤ ਲੋਕ ਤੋਂ ਜਾਵਾਂ। ਜਿਉਂ ਜਿਉਂ ਸਵਾਸਾਂ ਦੀ ਗਿਣਤੀ ਘੱਟਦੀ ਹੈ ਤਿਉਂ ਤਿਉਂ ਮਨ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਬਲ ਹੁੰਦੀ ਹੈ। ਬਿਲਕੁਲ ਉਹੀ ਇੱਛਾ ਜਿਹੜੀ ਅੰਤਮ ਵੇਲੇ ਰਾਇ ਬੁਲਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਦੀ ਬਣੀ। ਬਿਲਕੁਲ ਉਹੀ ਇੱਛਾ ਜਿਹੜੀ ਮਾਤਾ ਭਾਗ ਭਰੀ ਜੀ ਨੂੰ ਕਸ਼ਮੀਰ ਵਿਚ ਵੱਸਦੀ ਨੂੰ ਅੰਤ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਦੀਦਾਰ ਦੀ ਬਣੀ।

ਏਧਰ ਤ੍ਰਿਲੋਕੀ ਨਾਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਵਾ ਮਹੀਨੇ ਦਾ ਪ੍ਰਯੋਗ ਆਰੰਭ ਲਿਆ। ਸਾਰੇ ਦੌਰੇ ਬੰਦ। ਕਿਧਰੇ ਆਉਣਾ ਜਾਣਾ ਨਹੀਂ, ਕੇਵਲ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹਿਣਾ ਹੈ। ਪਰ ਦੂਜੇ ਪਾਸੇ ਮਾਤਾ ਦੇ ਪਿਆਰ ਦੀ ਖਿੱਚ, ਐਸੀ ਖਿੱਚ ਜੋ ਸਤਿਗੁਰਾਂ ਦੇ ਦਰਸ਼ਨ ਤੇ ਚਰਨਾਂ ਦੀ ਰੱਜ ਪ੍ਰਾਪਤ ਕਰਕੇ, ਆਪਣਾ ਦੁਨੀਆਂ ਵਿਚ ਆਉਣਾ ਸਫਲ ਕਰਨਾ ਚਾਹੁੰਦੀ ਹੈ। ਮਾਤਾ ਨੇ ਗੁਰ ਚਰਨਾਂ ਨਾਲ ਐਸੀ ਲਿਵ ਲਾਈ ਕਿ ਉਹਦੀ ਖਿੱਚ ਸਤਿਗੁਰਾਂ ਦੇ ਹਿਰਦੇ ਨੂੰ ਧੂਹਣ ਲੱਗੀ। ਅੰਤਰਯਾਮੀ ਸਤਿਗੁਰੂ ਜੀ ਨੇ ਆਪਣੀ ਭਗਤਣੀ ਦੀ ਅੰਤਰ ਵੇਦਨਾ ਸੁਣੀ ਤਾਂ ਇਕ ਦਮ ਸ੍ਰੀ ਜੀਵਨ ਨਗਰ ਜਾਣ ਦਾ ਪ੍ਰੋਗਰਾਮ ਬਣਾ ਲਿਆ। ਸ੍ਰੀ ਜੀਵਨ ਨਗਰ ਸੁਨੇਹਾ ਘੱਲ ਦਿਤਾ। ਬਹਾਨਾ ਬਣਾਇਆ ਕਿ ਘੱਗਰ ਨਦੀ ਵਿਚ ਹੜ੍ਹ ਆਇਆ ਹੈ ਤੇ ਉਹ ਆਪ ਸ੍ਰੀ ਜੀਵਨ ਨਗਰ ਇਲਾਕੇ ਦੀ ਖਬਰ ਸਾਰ ਲੈਣ ਜਾਣਗੇ। ਸ੍ਰੀ ਜੀਵਨ ਨਗਰ ਸੁਨੇਹਾ ਭਿਜਵਾਇਆ ਤੇ ਹੁਕਮ ਕੀਤਾ – "ਸਾਰੀ ਸਾਧ ਸੰਗਤ ਨਦੀ ਦੇ ਹੀ ਪੁਰਾਣੇ ਪੁੱਲ ਤੇ ਇਕੱਠੀ ਹੋ ਜਾਵੇ। ਮੈਂ ਉਥੇ ਆਉਣਾ ਹੈ ਤੇ ਉਸੇ ਦਿਨ ਹੀ ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚਣਾ ਹੈ।"

ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਹਿਰ ਦੇ ਪੁਰਾਣੇ ਪੁੱਲ ਤੇ ਪਹੁੰਚ ਗਏ। ਜਿਥੇ ਸਾਧ ਸੰਗਤ ਪਹਿਲਾਂ ਹੀ ਇਕੱਠੀ ਹੋਈ ਸੀ। ਸਾਧ ਸੰਗਤ ਆਪਣੇ ਪ੍ਰੀਤਮ ਪਿਆਰੇ ਦੇ ਦਰਸ਼ਨ ਕਰ ਨਿਹਾਲ ਹੋ ਗਈ। ਗਰੀਬ ਨਿਵਾਜ਼ ਜੀ ਨੇ ਹੜ੍ਹ ਪੀੜਤ ਲੋਕਾਂ ਦੀ ਸੁਖ ਸਾਂਦ ਪੁੱਛੀ। ਧਰਵਾਸ ਦਿਤਾ। ਪਰ ਗਰੀਬ ਨਿਵਾਜ਼ ਤੇ ਉਥੇ ਕਿਸੇ ਹੋਰ ਦੇ ਮਨ ਨੂੰ ਠਾਰ੍ਹਨ ਲਈ ਪਹੁੰਚੇ ਸਨ। ਉਸ ਮਾਈ ਦੇ ਮਨ ਨੂੰ ਜਿਹੜੀ ਚਲਣ ਫਿਰਨ ਤੋਂ ਅਸਮਰਥ ਸੀ। ਪਾਤਸ਼ਾਹ ਨੇ ਉਸਨੂੰ ਦਰਸ਼ਨ ਦੇਣੇ ਹੀ ਸਨ। ਜਿਸਦੀ ਖਿੱਚ ਸਤਿਗੁਰਾਂ ਨੂੰ ਕਈ ਸੌ ਮੀਲਾਂ ਤੋਂ ਖਿੱਚ ਕੇ ਲਿਆਈ ਸੀ। ਸੋ ਪਾਤਸ਼ਾਹ ਜੀ ਨੇ ਬਹਾਨਾ ਬਣਾਇਆ – "ਮੈਂ ਤਾਂ ਭੁੱਲ ਹੀ ਗਿਆ, ਮੈਂ ਤੇ ਅਜੇ ਜਾ ਕੇ ਜੀਵਨ ਨਗਰ ਪ੍ਰਸ਼ਾਦਾ ਵੀ ਛੱਕਣਾ ਹੈ।" ਏਨਾ ਬਚਨ ਕਰ ਪਾਤਸ਼ਾਹ ਜੀ ਗੱਦੀ ਦੇ ਮਾਲਕ, ਸਮੇਂ ਦੇ ਕਿਰਦਾਰ ਕਾਰ ਵਿਚ ਬੈਠ ਸ੍ਰੀ ਜੀਵਨ ਨਗਰ ਪਹੁੰਚ ਗਏ। ਜਾ ਕੇ ਮਾਤਾ ਨੂੰ

ਦਰਸ਼ਨ ਦਿਤੇ। ਮਾਤਾ ਦਾ ਦਿਲ ਬਾਗ ਬਾਗ ਹੋ ਗਿਆ। ਦਰਸ਼ਨ ਪਰਸ ਕੇ ਮਾਤਾ ਧੰਨ ਧੰਨ ਹੋ ਗਈ। ਮਾਤਾ ਨੇ ਆਪਣਾ ਮਸਤਕ ਗੁਰੂ ਚਰਨਾਂ ਨਾਲ ਲਗਾਇਆ ਤੇ ਮਾਤਾ ਦੇ ਮੂੰਹੋਂ ਆਪ ਮੁਹਾਰੇ ਹੀ ਸੂਈ ਮਹੱਲਾ ੧ ਸ਼ਬਦ ਦੀਆਂ ਇਹ ਤੁੱਕਾਂ ਨਿਕਲੀਆਂ –

ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥

ਦਰਸ਼ਨ ਦੇ ਕੇ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਦੂਜੇ ਦਿਨ ਹੀ ਮਾਤਾ ਨੇ ਸੌਖੇ ਸਵਾਸੀਂ ਆਪਣੀ ਪੰਜ ਭੂਤਕ ਦੇਹ ਦਾ ਤਿਆਗ ਕਰ ਦਿਤਾ।

## ਹੋਰ ਸਾਖੀ :-

ਸ੍ਰੀ ਜੀਵਨ ਨਗਰ ਰਹਿੰਣ ਵਾਲੇ ਸੰਤ ਝੰਡਾ ਸਿੰਘ ਜੀ ਬਹੁਤ ਹੀ ਸਾਧ ਸੁਭਾਅ ਸ਼ਾਂਤ ਚਿੱਤ ਬਿਰਤੀ ਦੇ ਮਾਲਕ, ਨਾਮ ਦੇ ਰਸੀਏ ਸਨ। ਸੰਤ ਝੰਡਾ ਸਿੰਘ ਜੀ ਸ੍ਰੀ ਜੀਵਨ ਨਗਰ ਰਹਿਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਚਲਾਏ ਸਦਾਵਰਤ ਲੰਗਰ ਵਿਚ ਪ੍ਰਸ਼ਾਦੇ ਵਰਤਾਉਣ ਦੀ ਸੇਵਾ ਕਰਦੇ ਸਨ। ਸੰਤਾਂ ਦਾ ਰੋਜ਼ ਦਾ ਕਰਮ ਸੀ ਕਿ ਸਵੇਰੇ ਉਠਕੇ ਇਸ਼ਨਾਨ ਪਾਣੀ ਕਰਕੇ ਅਰਦਾਸਾ ਕਰ ਲੈਣਾ ਤੇ ਰਸਨਾ ਕਰਕੇ ਨਾਮ ਜਪਦੇ ਰਹਿਣਾ, ਹੱਥਾਂ ਕਰਕੇ ਲੰਗਰ ਦੀ ਸੇਵਾ ਕਰਦੇ ਰਹਿਣਾ।

ਇਕ ਦਿਨ ਸੰਤਾਂ ਨੇ ਸਾਰਾ ਦਿਨ ਹੀ ਲੰਗਰ ਦੀ ਸੇਵਾ ਕਰਦਿਆਂ ਗੁਜਾਰਿਆ। ਰਾਤ ਨੂੰ ਆਪਣੇ ਬਿਸਤਰੇ ਤੇ ਆਰਾਮ ਕਰਨ ਲਈ ਲੇਟ ਗਏ। ਸਵੇਰ ਹੋਈ ਤਾਂ ਆਪਣੇ ਨਿੱਤ ਸਮੇਂ ਦੇ ਮੁਤਾਬਕ ਉਠੇ ਹੀ ਨਾ। ਉਹਨਾਂ ਦੇ ਇਸ਼ਨਾਨ ਕਰਨ ਦਾ ਸਮਾਂ ਨਿਕਲ ਗਿਆ। ਘਰ ਵਾਲੇ ਚਿੰਤਾਤੁਰ ਹੋਏ। ਉਹਨਾਂ ਨੇ ਸੰਤਾਂ ਨੂੰ ਜਾ ਕੇ ਉਠਾਉਣ ਦੀ ਕੀਤੀ ਤਾਂ ਕੀ ਵੇਖਦੇ ਹਨ ਕਿ ਸੰਤਾਂ ਦੇ ਸਰੀਰ ਵਿਚ ਤਾਂ ਕੋਈ ਹਲਚਲ ਹੀ ਨਹੀਂ। ਸੰਤਾਂ ਦੀ ਨਬਜ਼ ਬੰਦ ਪਈ ਹੈ। ਸੰਤ ਤਾਂ ਪਤਾ ਨਹੀਂ ਕਦੋਂ ਦੇ ਸਰੀਰ ਤਿਆਗ ਚੁਕੇ ਸਨ। ਘਰ ਵਿਚ ਮਾਤਮ ਛਾ ਗਿਆ। ਦੋ ਘੰਟੇ ਘਰ ਦੇ ਸਾਰੇ ਮੈਂਬਰ ਅਫਸੋਸ ਵਿਚ ਆਪਣਾ ਦਿਲ ਲੈਕੇ ਬੈਠ ਗਏ। ਸਵੇਰ ਸਾਰ ਕਿਸੇ ਨੂੰ ਕੀ ਦੱਸਣ। ਜਦ ਦੋ ਤਿੰਨ ਘੰਟੇ ਬੀਤ ਗਏ ਤਾਂ ਕੀ ਵੇਖਦੇ ਹਨ ਕਿ ਸੰਤਾਂ ਦਾ ਸਰੀਰ ਹਿਲਣ ਲੱਗ ਪਿਆ। ਹੌਲੀ ਹੌਲੀ ਸਾਰੇ ਅੰਗ ਹਰਕਤ ਵਿਚ ਆ ਗਏ। ਨਬਜ਼ ਚਲਣ ਲੱਗ ਪਈ। ਕੁੱਝ ਹੀ ਸਮੇਂ ਵਿਚ ਸੰਤ ਜੀ ਉਠ ਕੇ ਬੈਠ ਗਏ। ਸਾਰੇ ਪ੍ਰਵਾਰ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਸਭ ਦੀਆਂ ਅੱਖਾਂ ਵਿਚੋਂ ਖੁਸ਼ੀ ਦੇ ਅੱਥਰੂ ਵਹਿ ਤੁਰੇ। ਇਹ ਇਕ ਅਦਭੁਤ ਘਟਨਾ ਸੀ। ਸਾਰੇ ਸੰਤਾਂ ਨੂੰ ਪੁੱਛਣ ਕਿ ਤੁਹਾਨੂੰ ਕੀ ਹੋ ਗਿਆ ਸੀ ? ਤੁਸੀ ਕਿੱਥੇ ਚਲੇ ਗਏ ਸਉ ? ਤੁਸੀਂ ਕਿਥੋਂ ਵਾਪਸ ਪਰਤੇ ਹੋ ? ਸੰਤਾਂ ਨੇ ਆਪਣੀ ਜੋ ਹੱਡਬੀਤੀ ਸੁਣਾਈ ਉਹ ਇਸ ਤਰ੍ਹਾਂ ਹੈ :

ਸੰਤਾਂ ਨੇ ਦੱਸਿਆ ਕਿ ਉਹ ਚੜ੍ਹਾਈ ਕਰ ਗਏ ਸਨ। ਉਹਨਾਂ ਦੀ ਰੂਹ ਨੂੰ ਲੈਣ ਵਾਸਤੇ ਬਹੁਤ ਸੁਹਣੇ ਬਿਬਾਣ ਵਿਚ ਸਫੈਦ ਬਸਤਰਾਂ ਵਿਚ ਦੇਵਗਣ ਆਏ ਸਨ। ਦੇਵਗਣ ਬਿਬਾਣ ਵਿਚ ਬਿਠਾ ਕੇ ਲਿਜਾ ਰਹੇ ਸਨ। ਬਿਬਾਣ ਉਡਦਾ ਜਾ ਰਿਹਾ ਸੀ ਤਾਂ ਰਸਤੇ ਵਿਚ ਉਹ ਕੀ ਵੇਖਦੇ ਹਨ ਕਿ ਸੰਤ ਨਗਰ ਸੰਤ ਹਰਬੰਸ ਸਿੰਘ ਮੈਂਬਰ ਦੇ ਘਰ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਆਪਣੇ ਆਸਣ ਤੇ ਸੁਭਾਇਮਾਨ ਹੋ ਸਾਧ ਸੰਗਤ ਨੂੰ ਪ੍ਰਤੱਖ ਰੂਪ ਵਿਚ ਦਰਸ਼ਨ ਦੇ ਰਹੇ ਸਨ। ਸੰਤਾਂ ਨੇ ਰੌਲਾ ਪਾ ਦਿਤਾ ਕਿ ਬਿਬਾਣ ਰੋਕੋ। ਕਿਉਂ ਜੋ ਉਹਨਾਂ ਨੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਤੇ ਸਾਧ ਸੰਗਤ ਦੇ ਦਰਸ਼ਨ ਕਰਨੇ ਸਨ। ਬਿਬਾਣ ਰੁੱਕ ਗਿਆ। ਸੰਤ ਜੀ ਬਿਬਾਣ ਤੋਂ ਉਤਰ ਕੇ ਮੱਥਾ ਟੇਕਣ ਵਾਲਿਆਂ ਦੀ ਕਤਾਰ ਵਿਚ ਲੱਗ ਗਏ, ਫਿਰ ਸੰਤਾਂ ਨੇ ਜੋਰ ਜੋਰ ਦੀ ਆਵਾਜ ਕਰਨਾ ਸ਼ੁਰੂ ਕਰ ਦਿਤਾ – ''ਹੁਣ ਮੈਂ ਸਤਿਗੁਰੂ ਜੀ ਨੂੰ ਵੇਖ ਰਿਹਾ ਹਾਂ ਤੇ ਸਤਿਗੁਰੂ ਜੀ ਮੈਨੂੰ ਵੇਖ ਰਹੇ ਹਨ। ਮੈਂ ਹੋਰ ਸਾਧ ਸੰਗਤ ਨੂੰ ਨਜ਼ਰ ਨਹੀਂ ਆ ਰਿਹਾ।'' ਸਾਧ ਸੰਗਤ ਜੀ ਸੱਚਮੁੱਚ ਹੀ ਉਸ ਦਿਨ ਸਵੇਰੇ ਅੰਮ੍ਰਿਤ ਵੇਲੇ ਸੰਤ ਨਗਰ ਸੰਤ ਹਰਬੰਸ ਸਿੰਘ ਮੈਂਬਰ ਦੇ ਘਰ ਆਸਾ ਜੀ ਦੀ ਵਾਰ ਲੱਗੀ ਹੋਈ ਸੀ ਤੇ ਪਾਤਸ਼ਾਹ ਜੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ਨਿਵਾਜ਼ ਰਹੇ ਸਨ। ਸੰਗਤਾਂ ਦੇ ਮੱਥਾ ਟੇਕਦਿਆਂ ਟੇਕਦਿਆਂ ਸੰਤਾਂ ਦੀ ਵਾਰੀ ਵੀ ਮੱਥਾ ਟੇਕਣ ਦੀ ਆਈ ਤਾਂ ਸਤਿਗੁਰੂ ਜੀ ਨੇ ਸੰਤਾਂ ਨੂੰ ਉਥੇ ਹੀ ਬੈਠਣ ਤੇ ਹੋਰ ਕਿਤੇ ਵੀ ਨਾ ਜਾਣ ਦਾ ਹੁਕਮ ਕੀਤਾ। ਸੰਤ ਜੀ ਮੱਥਾ ਟੇਕ ਕੇ ਬੈਠ ਗਏ। ਸਤਿਗੁਰਾਂ ਨੇ ਫੇਰ ਦੇਵਗਣਾਂ ਨੂੰ ਵਾਪਸ ਜਾਣ ਦਾ ਹੁਕਮ ਕੀਤਾ ਤੇ ਨਾਲ ਫੁਰਮਾਇਆ – ''ਇਹ ਸੰਤ ਅਜੇ ਸਾਡੇ ਕੋਲ ਰਹਿਣਗੇ, ਇਹਨਾਂ ਨੇ ਅਜੇ ਬਹੁਤ ਸੇਵਾ ਕਰਨੀ ਹੈ।'' ਸੋ ਦੇਵਗਣ ਸੰਤਾਂ ਨੂੰ ਛੱਡ ਕੇ ਚਲੇ ਗਏ। ਸੰਤਾਂ ਦੀ ਰੂਹ ਸੰਤਾਂ ਦੇ ਸਰੀਰ ਵਿਚ ਫਿਰ ਤੋਂ ਪ੍ਰਵੇਸ਼ ਕਰ ਗਈ। ਸੰਤ ਉਠ ਕੇ ਬੈਠ ਗਏ। ਇਸ ਤੋਂ ਬਾਅਦ ਸੱਤਾਂ ਸਾਲਾਂ ਤਕ ਸੰਤ ਜੀ ਜੀਵਤ ਰਹੇ। ਸੱਤ ਸਾਲਾਂ ਬਾਅਦ ਫਿਰ ਸਰੀਰ ਤਿਆਗਿਆ। ਸੰਤ ਜੀ ਦੇ ਭੋਗ ਸਮੇਂ ਬੜਾ ਤਗੜਾ ਮੇਲਾ ਕੀਤਾ ਗਿਆ। ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਦਰਸ਼ਨ ਦਿਤੇ। ਸੰਤ ਜੀ ਨੇ ਰਾਤ ਸੁਪਨੇ ਵਿਚ ਆਪਣੇ ਘਰ ਪ੍ਰਵਾਰ ਦੇ ਮੈਂਬਰਾਂ ਨੂੰ ਮਿਲਕੇ ਕਿਹਾ ਕਿ ਬਹੁਤ ਸੁਹਣਾ ਮੇਲਾ ਹੋਇਆ ਹੈ।ਸਤਿਗੁਰਾਂ ਨੇ ਉਹਨਾਂ ਨੂੰ ਬੜੀ ਸੁਹਣੀ ਥਾਂ ਤੇ ਭੇਜਿਆ ਹੈ। ਇਹ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਦਭੁਤ ਚੋਜ, ਜੰਮਣਾ ਮਰਣਾ ਜਿਸ ਅਕਾਲ ਪੁਰਖ ਦੇ ਵੱਸ ਹੈ। ਇਹ ਸਾਖੀ ਸੰਤ ਮਨਜੀਤ ਸਿੰਘ ਰਾਗੀ ਨੂੰ ਜੋ ਪੰਥ ਦੇ ਸਿਰਮੌਰ ਹਜ਼ੂਰੀ ਰਾਗੀ ਸੰਤ ਹਰਭਜਨ ਸਿੰਘ ਰਾਗੀ ਦੇ ਭਰਾਤਾ ਹਨ, ਸੰਤਾਂ ਦੇ ਤੀਸਰੇ ਸਪੁੱਤਰ ਸੁਰਜੀਤ ਸਿੰਘ ਨੇ ਸੁਣਾਈ। ਸੰਤ ਮਨਜੀਤ ਸਿੰਘ ਜੀ ਅਜੇ ਵੀ ਜਨਤਾ ਕਾਲੋਨੀ ਵਿਚ ਰਹਿੰਦੇ ਹਨ। ਜੱਥੇਦਾਰ ਸੇਵਾ ਸਿੰਘ ਵਲੋਂ ਹੱਲੇ ਦੇ ਦੀਵਾਨ ਦੀ ਸਿੱਖਿਆ ਲੈਕੇ ਦੀਵਾਨ ਲਗਾਉਂਦੇ ਤੇ ਸ਼ਬਦ ਕੀਰਤਨ ਕਰਦੇ ਹਨ। ਇਹ ਸਾਰਾ ਪ੍ਰਵਾਰ ਗੁਰਸਿੱਖ ਪ੍ਰਵਾਰ ਹੈ। ਪੁੱਤਰ ਹਰਪਾਲ ਸਿੰਘ ਵੀ ਸਾਧ ਸੰਗਤ ਦੀ ਸੇਵਾ ਕਰਕੇ ਆਪਣੇ ਧੰਨ ਭਾਗ ਸਮਝਦਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

# ਜ਼ੱਰੇ ਜ਼ੱਰੇ ਵਿਚ ਬਿਰਾਜਮਾਨ ਸਤਿਗੁਰੂ

ਸੰਬੰਧਤ ਸੰਤ ਪ੍ਰੀਤਮ ਸਿੰਘ ਜੀ (ਮੰਡੀ)

ਸੰਤ ਪ੍ਰੀਤਮ ਸਿੰਘ ਜੀ ਕਾਫੀ ਸਮਾਂ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਤੇ ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਰਹੇ ਹਨ। ਕਹਿਣ ਤੋਂ ਭਾਵ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵੀ ਉਨਾ ਹੀ ਪਿਆਰ ਤੇ ਸਨੇਹ। ਉਨੀ ਹੀ ਸ਼ਰਧਾ ਤੇ ਵਿਸ਼ਵਾਸ ਜਿੰਨਾ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਇਹਨਾਂ ਦਾ ਕੰਮ ਬੰਦੂਕਾਂ ਦਾ ਸੀ।

ਇਕ ਵਾਰ ਦੀ ਗੱਲ ਹੈ ਕਿ ਸੰਤ ਪ੍ਰੀਤਮ ਸਿੰਘ ਹੁਰਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ ਕੀਤੀ ਕਿ ''ਗਰੀਬ ਨਿਵਾਜ਼ ਜੀਓ, ਆਪ ਜੀ ਜਦੋਂ ਮੰਡੀ ਆਓ ਤਾਂ ਕ੍ਰਿਪਾ ਕਰੋ ਜੀ। ਜੇ ਆਗਿਆ ਹੋਵੇ ਤਾਂ ਆਪ ਜੀ ਦੀ ਰਾਈਫਲ ਤੇ ਪਿਸਤੌਲ ਮੈਂ ਸਾਫ ਕਰਿਆ ਕਰਾਂ।'' ਹੁਕਮ ਹੋਇਆ – ''ਤੂੰ ਹੀ ਕਰ ਲਿਆ ਕਰ।''

ਸੋ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੰਡੀ ਆਉਣਾ ਸੁਣਕੇ ਸੰਤ ਪ੍ਰੀਤਮ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੀ ਪਿਸਤੌਲ ਸਾਫ ਕੀਤੀ ਤੇ ਤਿਆਰ ਕਰਕੇ ਆਪਣੇ ਕੋਲ ਰੱਖੀ। ਇਕ ਵਾਰ ਰਾਈਫਲ ਸਾਫ ਕਰ ਰਹੇ ਸਨ। ਪਿਸਤੌਲ 45 ਬੋਰ ਦਾ ਸੀ, ਵਿਚ 10 ਗੋਲੀਆਂ ਵੀ ਸਨ। ਸੰਤ ਪ੍ਰੀਤਮ ਸਿੰਘ ਜੀ ਅਜੇ ਪਿਸਤੌਲ ਸਾਫ ਕਰ ਰਹੇ ਸਨ ਕਿ ਸੇਠ ਪ੍ਰੀਤਮ ਸਿੰਘ ਜੀ ਆ ਗਏ। ਸੇਠ ਪ੍ਰੀਤਮ ਸਿੰਘ ਜੀ ਨੇ ਸੰਤ ਪ੍ਰੀਤਮ ਸਿੰਘ ਨੂੰ ਆਖਿਆ ਕਿ ਕੋਈ ਹਥਿਆਰ ਦਿਖਾਓ। ਸੰਤ ਪ੍ਰੀਤਮ ਸਿੰਘ ਹੁਰਾਂ ਨੇ ਪਿਸਤੌਲ ਸੇਠ ਹੁਰਾਂ ਨੂੰ ਵਿਖਾਉਂਦਿਆਂ ਉਹਨਾਂ ਨੂੰ ਫੜਾ ਦਿਤੀ। ਸੰਤ ਪ੍ਰੀਤਮ ਸਿੰਘ ਜੀ ਦੇ ਧਿਆਨ ਚੋਂ ਨਿਕਲ ਗਿਆ ਕਿ ਪਿਸਤੌਲ ਤਿਆਰ ਪਿਆ ਹੈ। ਸੇਠ ਹੁਰਾਂ ਨੇ ਪਿਸਤੌਲ ਦਾ ਟਰਾਈਗਰ ਤਿੰਨ ਵਾਰੀ ਦਬਾਇਆ। ਤਿੰਨੇ ਵਾਰੀ ਟੱਕ ਟੱਕ ਦੀ ਆਵਾਜ਼ ਆਈ। ਸੰਤ ਪ੍ਰੀਤਮ ਸਿੰਘ ਤੇ ਸੇਠ ਹੁਰੀਂ ਆਹਮੋ ਸਾਹਮਣੇ ਖੜ੍ਹੇ ਸਨ। ਫਾਸਲਾ ਸਿਰਫ 4 ਕੁ ਫੁੱਟ ਦਾ ਸੀ। ਪਿਸਤੌਲ ਚਲਿਆ ਪਰ ਗੋਲੀ ਨਾ ਚਲੀ। ਉਂਜ ਤੇ ਸੱਟ ਪੈਂਦੀ ਸੀ ਪਰ ਗੋਲੀ ਤੇ ਦਾਗ ਨਹੀਂ ਪੈਂਦਾ ਸੀ। ਗੋਲੀ ਤੇ ਸੱਟ ਵੱਜੇ ਪਰ ਚੱਲੇ ਨਾ। ਤਿੰਨ ਸਟਰੋਕਾਂ ਤੋਂ ਬਾਅਦ ਸੰਤ ਪ੍ਰੀਤਮ ਸਿੰਘ ਹੁਰਾਂ ਨੇ ਸੇਠ ਪ੍ਰੀਤਮ ਸਿੰਘ ਕੋਲੋਂ ਪਿਸਤੌਲ ਲੈ ਲਿਆ ਤੇ ਦੱਸਿਆ ਕਿ ''ਇਹਦੇ ਵਿਚ 10 ਗੋਲੀਆਂ ਹਨ ਤੇ ਪਿਸਤੌਲ ਚਾਲੂ ਹੈ।''



ਸੰਤ ਪ੍ਰੀਤਮ ਸਿੰਘ ਜੀ

ਸੇਠ ਜੀ ਹੈਰਾਨ ਪਰੇਸ਼ਾਨ ਹੋ ਗਏ। ਸੰਤ ਪ੍ਰੀਤਮ ਸਿੰਘ ਨੇ ਪਿਸਤੌਲ ਵਿਚ ਗੋਲੀਆਂ ਵਿਖਾਈਆਂ ਤੇ ਖਿੜਖਿੜਾ ਕੇ ਹੱਸ ਪਏ ਤੇ ਕਹਿਣ ਲੱਗੇ – ''ਪਿਸਤੌਲ ਵਿਚ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਸਦੇ ਹਨ। ਜੇ ਇਹ ਅੱਜ ਏਥੇ ਨਾ ਹੁੰਦੇ ਤਾਂ ਗੋਲੀ ਚਲ ਜਾਣੀ ਸੀ ਤੇ ਮੈਂ ਮਰ ਜਾਣਾ ਸੀ।''

ਸੋ ਸਤਿਗੁਰੂ ਜੀ ਤੇ ਜ਼ੱਰੇ ਜ਼ੱਰੇ ਵਿਚ ਬਿਰਾਜਮਾਨ ਹੈ। ਉਹ ਹਰ ਪਲ ਹਰ ਛਿੰਨ ਆਪਣੇ ਸੇਵਕਾਂ ਦੀ ਰੱਖਿਆ ਕਰਦਾ ਹੈ। ਉਹਦੇ ਹੁਕਮ ਤੋਂ ਬਿਨਾ ਇਕ ਪੱਤਾ ਵੀ ਨਹੀਂ ਹਿਲ ਸਕਦਾ ਤੇ ਗੋਲੀ ਕਿਵੇਂ ਚਲ ਸਕਦੀ ਸੀ। ਫੇਰ ਉਹ ਵੀ ਉਹਦੇ ਸੇਵਕ ਤੇ ਜਿਹੜਾ ਤਨੋ ਮਨੋ ਹਰ ਵਕਤ ਤਿਆਰ ਰਹਿੰਦਾ ਹੋਵੇ ਸੇਵਾ ਕਰਨ ਲਈ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ !

ਹੋਰ ਸਾਖੀ :-

ਸੰਤ ਪ੍ਰੀਤਮ ਸਿੰਘ ਹੁਰੀਂ ਦੱਸਦੇ ਹਨ ਕਿ ਜਗਤ

ਜਲੰਦਾ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਵੇਂ ਮਨੁੱਖ ਨੂੰ ਹਰ ਆਉਣ ਵਾਲੇ ਖਤਰੇ ਤੋਂ ਪਹਿਲਾਂ ਹੀ ਜਾਣੂ ਕਰਵਾ ਕੇ ਮਨੁੱਖ ਦਾ ਡਰ ਤੇ ਸਹਿਮ ਦੂਰ ਕਰਦੇ ਹਨ।

ਇਕ ਵਾਰੀ ਦੀ ਗੱਲ ਹੈ ਕਿ ਮੰਡੀ ਸੁਕੇਤ ਵਿਖੇ ਸ਼ਹਿਰ ਤੋਂ ਕੋਈ 7 ਕੁ ਮੀਲ ਦੂਰ ਜੰਗਲ ਵਿਚ ਚੀਲ੍ਹ ਦੇ ਦਰਖਤ ਸਿੱਖ ਉਪਰੋਂ ਵੱਢ ਵੱਢ ਕੇ ਹੇਠਾਂ ਸੁੱਟਦੇ ਸਨ। ਉਹਨਾਂ ਲਈ ਪ੍ਰਸ਼ਾਦਾ ਏਥੋਂ ਮੰਡੀਓਂ ਤਿਆਰ ਹੋ ਕੇ ਜਾਂਦਾ ਸੀ। ਸੰਤ ਪ੍ਰੀਤਮ ਸਿੰਘ ਨੂੰ ਹੁਕਮ ਹੋਇਆ ਕਿ ਉਹ ਉਹਨਾਂ ਨੂੰ ਲੰਗਰ ਪੁਜਾ ਕੇ ਆਵੇ।

ਸੰਤ ਪ੍ਰੀਤਮ ਸਿੰਘ ਜੀ ਲੰਗਰ ਲੈਕੇ ਤੁਰ ਪਏ। ਲੰਗਰ ਦਾ ਕੋਈ ਮਣ ਕੁ ਭਾਰ ਸੀ। ਸਾਈਕਲ ਤੇ ਰੱਖ ਲਿਆ। ਨਾਲ ਕੁਹਾੜਾ ਲੈ ਲਿਆ। ਪੁਲਿਸ ਵਾਲਿਆਂ ਨੇ ਇਹਨਾਂ ਤੋਂ ਕੁਹਾੜਾ ਖੋਹ ਲਿਆ। ਦਫਾ ਇਕ ਸੌ ਚੌਤਾਲੀ ਲੱਗੀ ਹੋਈ ਸੀ। ਸੰਤ ਪ੍ਰੀਤਮ ਸਿੰਘ ਜੀ ਵਾਪਸ ਪਰਤ ਆਏ। ਆਣ ਕੇ ਅਰਜ ਕੀਤੀ – ''ਬਾਬਾ ਜੀ (ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਪੁਲਿਸ ਵਾਲਿਆਂ ਨੇ ਮੇਰਾ ਕੁਹਾੜਾ ਖੋਹ ਲਿਆ ਹੈ।''

ਹੁਕਮ ਹੋਇਆ – ''ਬਰਛਾ ਲੈ ਜਾ, ਨਾਲ ਹੀ ਕੁੱਝ ਭਵਿੱਖਤ ਬਚਨ ਕਰ ਦਿਤੇ ਕਿ ਤੂੰ ਨਾ ਜਾਂਦਾ ਦਿੱਸੇਗਾਂ ਤੇ ਨਾ ਆਉਂਦਾ ਦਿੱਸੇਗਾਂ। ਨਾਲ ਹੀ ਹੋਰ ਵੀ ਬਚਨ ਕੀਤਾ ਕਿ ਤਿੰਨ ਪੁਲਿਸ ਚੌਕੀਆਂ ਤੋਂ ਬਾਅਦ ਰਸਤੇ ਵਿਚ ਤੈਨੂੰ ਇਕ ਅਜਗਰ ਮਿਲੇਗਾ ਤੂੰ ਘਬਰਾਈਂ ਨਾ। ਉਹਨੂੰ ਕਹੀਂ – ''ਸੱਪਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਅੱਗੇ ਅੱਗੇ ਚਲ। ਉਹ ਤੇਰੇ ਅੱਗੇ ਅਗੇ ਚੱਲੇਗਾ ਤੇ ਜਦੋਂ ਤੇਰਾ ਜੀਅ ਕਰੇਗਾ ਤਾਂ ਉਸਨੂੰ ਕਹੀਂ ਕਿ ਸੱਪਾ ਲਾਂਭੇ ਹੋ ਜਾ, ਮੈਨੂੰ ਜਾਣਾ ਹੈ ਤੇ ਉਹ ਚਲਿਆ ਜਾਵੇਗਾ। ਨਾਲੇ ਅੱਗੇ ਤੈਨੂੰ ਸਹਿਲ ਮਿਲੇਗੀ (ਸਹਿਲ ਜੰਗਲੀ ਮੁਰਗੀ ਨੂੰ ਕਹਿੰਦੇ ਹਨ)

ਸੰਤ ਪ੍ਰੀਤਮ ਸਿੰਘ ਜੀ ਨੇ ਬਰਛਾ ਲਿਆ ਤੇ ਤੁਰ ਪਏ। ਉਹ ਪੁਲਿਸ ਵਾਲਿਆਂ ਦੇ ਵਿਚੋਂ ਗਏ ਪਰ ਉਹਨਾਂ ਨੂੰ ਨਜ਼ਰ ਨਾ ਆਏ। ਅਜੇ ਜੰਗਲ ਵਿਚ ਥੋੜ੍ਹੇ ਅੱਗੇ ਹੀ ਗਏ ਸੀ ਕਿ ਉਹਨਾਂ ਨੂੰ ਬਾਬਾ ਜੀ ਦੇ ਦੱਸਣ ਮੁਤਾਬਕ 20-22 ਫੁੱਟ ਲੰਮਾ ਤੇ ਚੰਗਾ ਮੋਟਾ ਅਜਗਰ ਸੱਪ ਮਿਲ ਗਿਆ। ਉਸ ਨੇ ਫਨ ਖਿਲਾਰ ਕੇ ਸੰਤ ਪ੍ਰੀਤਮ ਸਿੰਘ ਜੀ ਦਾ ਰਾਹ ਰੋਕਿਆ। ਸੰਤ ਪ੍ਰੀਤਮ ਸਿੰਘ ਜੀ ਨੇ ਬਾਬਾ ਜੀ ਦੇ ਕਹੇ ਅਨੁਸਾਰ ਸੱਪ ਨੂੰ ਆਖਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸੜਕੇ ਸੜਕੇ ਅੱਗੇ ਹੋ ਚਲ। ਉਹ ਅੱਗੇ ਅੱਗੇ ਹੋ ਚਲਿਆ, ਪਿੱਛੇ ਪਿੱਛੇ ਸੰਤ ਪ੍ਰੀਤਮ ਸਿੰਘ ਜੀ ਛੇਤੀ ਛੇਤੀ ਚਲੀ ਜਾਣ। ਜਦ ਹਨ੍ਹੇਰਾ ਹੋ ਗਿਆ ਤਾਂ ਸੰਤ ਪ੍ਰੀਤਮ ਸਿੰਘ ਜੀ ਨੇ ਬਾਬਾ ਜੀ ਦੇ ਹੁਕਮ ਅਨੁਸਾਰ ਅਜਗਰ ਨੂੰ ਬੁਲਾਇਆ – ''ਸੱਪਾ।'' ਉਹ ਸੱਪ ਸੰਤ ਪ੍ਰੀਤਮ ਸਿੰਘ ਜੀ ਵੱਲ ਮੂੰਹ ਕਰਕੇ ਫਨ ਖਿਲਾਰ ਕੇ ਖੜ੍ਹਾ ਹੋ ਗਿਆ। ਸੰਤ ਪ੍ਰੀਤਮ ਸਿੰਘ ਨੇ ਕਿਹਾ ਕਿ ਮੈਨੂੰ ਦੇਰ ਹੋ ਗਈ ਹੈ ਤੂੰ ਮੈਨੂੰ ਰਸਤਾ ਦੇ, ਮੈਂ ਜਾਵਾਂ।'' ਸੱਪ ਨੇ ਸੰਤ ਪ੍ਰੀਤਮ ਸਿੰਘ ਦੀ ਗੱਲ ਸੁਣੀ ਤੇ ਸੜਕ ਤੋਂ ਪਾਸੇ ਹੋ ਦਰਿਆ ਵੱਲ ਹੇਠਾਂ ਉਤਰ ਗਿਆ। ਸੰਤ ਜੀ ਸਾਈਕਲ ਤੇ ਸਵਾਰ ਹੋ ਜਾ ਅੱਗੇ ਹੋਏ ਤੇ ਜੰਗਲੀ ਮੁਰਗੀ (ਸਹਿਲ) ਵੀ ਮਿਲੀ। ਸੰਤ ਪ੍ਰੀਤਮ ਸਿੰਘ ਜੀ ਅੱਗੇ ਗਏ ਤਾਂ ਸਿੱਖਾਂ ਸੇਵਕਾਂ ਨੂੰ ਜੋ ਲੱਕੜਾਂ ਕੱਟ ਰਹੇ ਸਨ, ਪ੍ਰਸ਼ਾਦਾ ਛਕਾਇਆ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਉਦੋਂ ਬਾਬਾ ਜੀ ਦੇ ਨਾਮ ਨਾਲ ਜਾਣੇ ਜਾਂਦੇ ਸਨ (ਬਾਲ ਅਵਸਥਾ ਵਿਚ) ਅਜਗਰ ਤੋਂ ਸੰਤ ਪ੍ਰੀਤਮ ਸਿੰਘ ਜੀ ਦੀ ਰੱਖਿਆ ਕੀਤੀ।

**ਹੋਰ ਸਾਖੀ :-**

ਸੰਤ ਪ੍ਰੀਤਮ ਸਿੰਘ ਹੋਰੀਂ ਦੱਸਦੇ ਹਨ ਕਿ ਇਕ ਦਿਨ ਬਾਬਾ ਜੀ ਨੂੰ ਉਹਨਾਂ ਨੇ ਅਰਜ ਕੀਤੀ ਕਿ ਉਥੇ ਬਾਂਦਰ ਬੜੇ ਤੰਗ ਕਰਦੇ ਹਨ ਤੇ ਉਹਨਾਂ ਨੂੰ ਇਕ ਪਹਿਰੂ ਦਿਓ ਜੋ ਕਿ ਪਹਿਰਾ ਦੇਵੇ ਤੇ ਬਾਂਦਰਾਂ ਤੋਂ ਉਹਨਾਂ ਦੀ ਰੱਖਿਆ ਕਰੇ। ਬਾਬਾ ਜੀ ਨੇ ਸੰਤ ਆਤਮਾ ਸਿੰਘ ਐਰੋਪਲੇਨ ਨੂੰ ਨਿਯੁਕਤ ਕੀਤਾ। ਸੰਤ ਕਹਿਣ ਲੱਗੇ – ''ਬਾਬਾ ਜੀ ਮੈਂ ਉਥੇ ਕੀ ਕਰਾਂਗਾ ? ਮੈਨੂੰ ਦਿੱਸਦਾ ਤੇ ਹੈ ਨਹੀਂ।'' ਬਾਬਾ ਜੀ ਨੇ 8-9 ਸਾਲ ਦਾ ਇਕ ਬੱਚਾ ਸੰਤਾਂ ਦੇ ਹਵਾਲੇ ਕਰਦਿਆਂ ਬਚਨ ਕੀਤਾ – ''ਤੁਸੀਂ ਇਹ ਬੱਚਾ ਲੈ ਜਾਓ ਆਪਣੇ ਨਾਲ। ਇਹ ਬੱਚਾ ਬਾਂਦਰ ਆਉਂਦੇ ਵੇਖ ਤੁਹਾਨੂੰ ਦੱਸ ਦੇਵੇਗਾ। ਫੇਰ ਤੁਸੀਂ ਮੇਰਾ ਨਾਮ ਲੈਣਾ, ਮੈਂ ਆ ਕੇ ਬਾਂਦਰਾਂ ਨੂੰ ਮੋੜਾਂਗਾ।'' ਸੰਤ ਆਤਮਾ ਸਿੰਘ ਹੁਰਾਂ ਨੇ ਇਸ ਤਰ੍ਹਾਂ ਹੀ ਕੀਤਾ। ਨਾਲ ਉਹ ਬੱਚਾ ਲੈ ਲਿਆ ਤੇ ਲੱਗੇ ਪਹਿਰਾ ਦੇਣ।

ਸੰਤ ਪ੍ਰੀਤਮ ਸਿੰਘ ਜੀ ਬਾਬਾ ਜੀ ਦੇ ਹੁਕਮ ਅਨੁਸਾਰ ਕੋਠੀ ਸੇਵਾ ਲਈ ਪਹੁੰਚੇ। ਸੇਠ ਬਜਿੰਦਰ ਸਿੰਘ ਜੀ ਨੇ ਸੰਤ ਪ੍ਰੀਤਮ ਸਿੰਘ ਜੀ ਨੂੰ ਦੱਸਿਆ ਕਿ ਬਾਬਾ ਜੀ ਆਪਣੇ ਕਮਰੇ ਵਿਚ ਨਹੀਂ ਹਨ। ਉਹ ਬੜਾ ਹੈਰਾਨ ਤੇ ਪਰੇਸ਼ਾਨ ਸੀ ਕਿ ਬਾਬਾ ਜੀ ਕਿੱਥੇ ਕਏ ? ਉਹ ਸੋਚੇ ਕਿ ਮੈਂ ਕਮਰੇ ਦੇ ਬਾਹਰ ਸੀ ਤੇ ਮੈਂ ਬਾਬਾ ਜੀ ਨੂੰ ਕਮਰੇ ਤੋਂ ਬਾਹਰ ਜਾਂਦੇ ਵੀ ਨਹੀਂ ਵੇਖਿਆ। ਦੋਵੇਂ ਜਣੇ ਕਮਰੇ 'ਚ ਵੇਖਦੇ ਹਨ ਕਿ ਆਸਣ, ਮੰਜਾ ਉਸੇ ਤਰ੍ਹਾਂ ਹੀ ਪਰ ਬਾਬਾ ਜੀ ਅਲੋਪ। ਗਏ ਤਾਂ ਗਏ ਕਿੱਥੇ ਤੇ ਕਿੱਥੋਂ ਦੀ ਗਏ। ਪ੍ਰੀਤਮ ਸਿੰਘ ਹੁਰੀਂ ਹੁਣ ਪਹਿਰੇ ਤੇ ਇਸ ਲਈ ਡੱਟ ਗਏ ਕਿ ਵੇਖੀਏ ਬਿਅੰਤ ਜੀ ਕਿੱਥੋਂ ਦੀ ਗਏ ਹਨ ਤੇ ਕਿੱਥੋਂ ਦੀ ਆਉਣਗੇ ? ਕੋਈ ਵੀਹ ਕੁ ਮਿੰਟ ਬਾਅਦ ਫਿਰ ਕਿਤੇ ਜਾਕੇ ਬਾਬਾ ਜੀ ਕਮਰੇ ਵਿਚ ਨਜ਼ਰ ਆਏ। ਆਉਂਦਿਆਂ ਹੀ ਬਾਬਾ ਜੀ ਬਚਨ ਕੀਤਾ – ''ਤੁਸੀਂ

ਏਥੇ ਕੀ ਕਰ ਰਹੇ ਹੋ ? ਜਾਓ ਆਪਣੀ ਆਪਣੀ ਸੇਵਾ ਕਰੋ।'' ਕਿਸੇ ਦੀ ਹਿੰਮਤ ਨਾ ਪਈ ਬਾਬਾ ਜੀ ਤੋਂ ਪੁੱਛਣ ਦੀ ਕਿ ਆਪ ਜੀ ਕਿੱਥੇ ਗਏ ਸੀ ?

ਜਦ ਕੁੱਝ ਸਮੇਂ ਬਾਅਦ ਸੰਤ ਆਤਮਾ ਸਿੰਘ ਜੀ ਐਰੋਪਲੇਨ ਨੂੰ ਆਉਂਦਿਆਂ ਵੇਖਕੇ ਸੰਤ ਪ੍ਰੀਤਮ ਸਿੰਘ ਨੇ ਬਾਬਾ ਜੀ ਬਾਰੇ ਪੁੱਛਿਆ ਅਤੇ ਸਾਰੀ ਵਾਰਤਾ ਸੁਣਾਈ ਤਾਂ ਸੰਤ ਆਤਮਾ ਸਿੰਘ ਜੀ ਨੇ ਦੱਸਿਆ ਕਿ ਮੇਰੇ ਯਾਦ ਕੀਤੇ ਤੇ ਬਾਬਾ ਜੀ ਉਥੇ ਪਹਾੜੀ ਤੇ ਕੋਈ ਵੀਹ ਮਿੰਟ ਤਕ ਬਾਂਦਰ ਪਏ ਮੋੜਦੇ ਸਨ ਤਾਂ ਜਾ ਕੇ ਸੰਤ ਪ੍ਰੀਤਮ ਸਿੰਘ ਜੀ ਨੂੰ ਪਤਾ ਚਲਿਆ ਕਿ ਵੀਹ ਮਿੰਟ ਤਕ ਬਾਬਾ ਜੀ ਕਿਉਂ ਅਲੋਪ ਰਹੇ। ਇਹ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ ਕੌਤਕ ਬਾਬਾ ਜੀ 'ਬੇਅੰਤ ਜੀ' ਦੇ ਰੂਪ ਵਿਚ। ਜਿਹਨਾਂ ਦੀ ਗਿਣਤੀ ਕਰਨੀ ਮੁਸ਼ਕਲ ਹੀ ਨਹੀਂ ਅਸੰਭਵ ਹੈ।

## ਹੋਰ ਸਾਖੀ :-

ਸੰਤ ਪ੍ਰੀਤਮ ਸਿੰਘ ਹੁਰੀਂ ਦੱਸਦੇ ਹਨ ਕਿ ਉਹਨਾਂ ਦੇ ਅੱਖੀਂ ਵੇਖਿਆ ਹਾਲ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਦਰਸ਼ਨ ਦਿਤੇ। ਭਾਈ ਵਜ਼ੀਰ ਸਿੰਘ ਤੇ ਭਾਈ ਰਤਨ ਸਿੰਘ ਨੂੰ ਕੋਠੀ ਦਾ ਦਰਵਾਜ਼ਾ ਬੰਦ ਰੱਖਣ ਦਾ ਹੁਕਮ ਕੀਤਾ। ਆਪ ਗਰੀਬ ਨਿਵਾਜ਼ ਉਥੋਂ 13 ਦਿਨ ਅਲੋਪ ਰਹੇ। ਦੀਨ ਦੁਖਿਆਂ ਦੀ ਪੁਕਾਰ ਸੁਣ ਉਹਨਾਂ ਦੀ ਇੱਜਤ ਪੱਤ ਦੀ ਰਾਖੀ ਕਰਨ ਲਈ ਰਾਤ ਦਿਨ ਇਕ ਪਲ ਲਈ ਵੀ ਨਹੀਂ ਸਨ ਬਿਰਾਜਦੇ। ਕੋਠੀ ਨੂੰ ਬਾਹਰੋਂ ਤਾਲਾ ਮਾਰ ਭਾਈ ਵਜ਼ੀਰ ਸਿੰਘ ਤੇ ਲਾਂਗਰੀ ਰਤਨ ਸਿੰਘ ਨੇ ਬੈਠੇ ਰਹਿਣਾ।

ਸੰਤ ਪ੍ਰੀਤਮ ਸਿੰਘ ਹੁਰਾਂ ਨੂੰ ਪਿੰਡ ਦਾ ਨਾਮ ਭੁੱਲ ਗਿਆ ਹੈ। ਉਹ ਕਹਿੰਦੇ ਹਨ ਕਿ ਕਿਸੇ ਪਿੰਡ ਵਿਚ ਪਾਕਿਸਤਾਨ ਵਿਚ ਇਕ ਸਿੱਖ ਦੀਆਂ ਤਿੰਨ ਜੁਆਨ ਲੜਕੀਆਂ ਸਨ। ਮੁਸਲਮਾਨਾਂ ਨੇ ਉਹਨਾਂ ਦੇ ਘਰ ਤੇ ਹੱਲਾ ਬੋਲ ਦਿਤਾ। ਨਾਮਧਾਰੀ ਸਿੱਖਾਂ ਦਾ ਇਕੱਲਾ ਹੀ ਘਰ ਸੀ। ਉਸ ਸਿੱਖ ਨੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ ਤੇ ਲੱਗਾ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਨ - ''ਗਰੀਬ ਨਿਵਾਜ਼ ਜੀਓ, ਰੱਖਿਆ ਕਰੋ। ਮੇਰਾ ਆਪ ਜੀ ਤੋਂ ਬਿਨਾ ਹੋਰ ਕੋਈ ਨਹੀਂ ਹੈ ਜੀ। ਲੜਕੀਆਂ ਜੁਆਨ ਹਨ, ਇੱਜਤ ਪੱਤ ਰੱਖੋ ਜੀ। ਆਪ ਜੀ ਮਿਹਰ ਕਰੋ ਜੀ।'' ਬਾਹਰੋਂ ਮੁਸਲਮਾਨ ਦਰਵਾਜ਼ਾ ਭੰਨੀ ਜਾ ਰਹੇ ਸਨ।

ਅਰਦਾਸ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਆਣ ਪ੍ਰਵਾਨ ਹੋਈ। ਸ੍ਰੀ ਸਤਿਗੁਰੂ ਜੀ ਅੰਮ੍ਰਿਤਸਰ ਪੁੱਜੇ। ਉਥੇ ਮਿਲਟਰੀ ਵਾਲਿਆਂ ਨੂੰ ਮਿਲੇ। ਉਸ ਸਿੱਖ ਦੇ ਘਰ ਦਾ ਪਤਾ ਦੇ, ਨਾਂ ਦੱਸ ਹੁਕਮ ਲਾਇਓ ਨੇ ਕਿ ਜਾ ਕੇ ਉਸਦਾ ਦਰਵਾਜ਼ਾ ਖੜਕਾਉਣਾ ਤੇ ਕਹਿਣਾ ਕਿ ''ਅਸੀਂ ਹਿੰਦੁਸਤਾਨ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਤੈਨੂੰ ਲੈਣ ਆਏ ਹਾਂ, ਦਰਵਾਜ਼ਾ ਖੋਲ੍ਹ।''

ਉਹਨਾਂ ਏਦਾਂ ਹੀ ਕੀਤਾ। ਉਸ ਸਿੱਖ ਨੇ ਆਪਣੇ ਪ੍ਰੀਤਮ ਪਿਆਰੇ ਦਾ ਨਾਮ ਸੁਣਦਿਆਂ ਹੀ ਦਰਵਾਜ਼ਾ ਖੋਲ੍ਹ ਦਿਤਾ। ਮਿਲਟਰੀ ਵਾਲੇ ਉਸ ਸਿੱਖ ਤੇ ਉਸਦੀਆਂ ਬੇਟੀਆਂ ਨੂੰ ਸਹੀ ਸਲਾਮਤ ਹਿੰਦੁਸਤਾਨ ਲੈ ਆਏ।

ਇਸੇ ਤਰ੍ਹਾਂ ਕਿਸੇ ਹੋਰ ਸਿੱਖ ਨੇ ਅਰਜ ਕੀਤੀ ਤਾਂ ਪਾਤਸ਼ਾਹ ਜੀ ਨੇ ਗਾਲ੍ਹ ਕੱਢ ਬਚਨ ਕੀਤਾ - ''ਨਾਮਧਾਰੀ ਬਾਣੇ ਵਿਚ ਕੋਈ ਬੀਬੀ ਜਾਂ ਕੋਈ ਮਾਤਾ ਭਾਵੇਂ ਆਤਮ ਹੱਤਿਆ ਕਰ ਗਈ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ। ਨਹੀਂ ਤੇ ਉਸ ਬੀਬੀ ਨੇ ਜਿਸ ਨੇ ਚੂੜੀਦਾਰ ਸੁੱਥਣ ਪਾਈ ਹੋਵੇ, ਉਸ ਨੂੰ ਤੇ ਮੈਂ ਉਥੇ ਰਹਿਣ ਹੀ ਨਹੀਂ ਦਿਤਾ। ਜਿਹੜੀਆਂ ਬੀਬੀਆਂ ਮਨਮੱਤ ਨਾਲ ਬਾਣਾ ਨਹੀਂ ਸਨ ਪਾਉਂਦੀਆਂ, ਉਹਨਾਂ ਦਾ ਮੈਂ ਜਿੰਮੇਦਾਰ ਨਹੀਂ।''

ਏਨੇ ਦ੍ਰਿੜ ਇਰਾਦੇ ਨਾਲ ਸਹਾਇਤਾ ਕਰਨੀ, ਜਿਸ ਤਰ੍ਹਾਂ ਅਰਦਾਸ ਵਿਚ ਆਪਾਂ ਅਰਦਾਸ ਕਰਦੇ ਹਾਂ - ਦਰ ਪਿਆਂ ਦੀ ਲਾਜ ਰੱਖਣੀ, ਬਾਣੇ ਦੀ ਲਾਜ ਰੱਖਣੀ ਇਤਿਆਦਿ। ਸੋ ਪਾਤਸ਼ਾਹ ਜੀ ਅਕਾਲ ਪੁਰਖ ਨੇ ਉਹੀ ਗੱਲ, ਜਦੋਂ ਜਦੋਂ ਵੀ ਉਸਦੇ ਸਿੱਖ ਸੇਵਕ ਤੇ ਭੀੜ ਪਈ, ਭਾਵੇਂ ਸਤਿਜੁਗ ਵਿਚ ਸਾਵਿਤ੍ਰੀ, ਦੁਆਪਰ ਵਿਚ ਦ੍ਰੋਪਦੀ, ਤ੍ਰੇਤੇ ਵਿਚ ਸੀਤਾ ਤੇ ਹੁਣ ਕਲਿਜੁਗ ਵਿਚ ਆਪ ਮਨੁੱਖਾ ਦੇਹ ਧਾਰ ਕੇ ਉਹਨਾਂ ਦੇਵੀਆਂ ਦੀ ਸਹਾਇਤਾ ਕੀਤੀ। ਇੱਜਤ ਪੱਤ ਰੱਖੀ। ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ !



# ਕੈਦ ਤੋਂ ਛੁਟਕਾਰਾ ਦਿਵਾਇਆ

## ਸੰਬੰਧਤ ਸੰਤ ਹਰਪਾਲ ਸਿੰਘ ਜੀ ਸਪੁੱਤਰ ਸੰਤ ਜਗਤ ਸਿੰਘ ਜੀ (ਬੈਂਕਾਕ)

ਸੰਤ ਹਰਪਾਲ ਸਿੰਘ ਜੀ ਦਾ ਪ੍ਰਵਾਰ ਪਿਛਲੀ ਕਈ ਪੀੜ੍ਹੀਆਂ ਤੋਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜਿਆ ਹੋਇਆ ਹੈ। ਇਹਨਾਂ ਦੇ ਪ੍ਰਵਾਰ ਦਾ ਹਰ ਇਕ ਮੈਂਬਰ ਛੋਟੇ ਤੋਂ ਛੋਟਾ ਬੱਚਾ ਵੀ ਤੇ ਵੱਡੇ ਵੀ ਸਾਰੇ ਦੇ ਸਾਰੇ ਲਗਾਤਾਰ ਨਾਮ ਸਿਮਰਨ ਕਰਨ ਵਿਚ ਜੁੜੇ ਰਹਿੰਦੇ ਹਨ ਅਤੇ ਨਾਮਧਾਰੀ ਮਰਿਆਦਾ ਵਿਚ ਰਹਿੰਦੇ ਹਨ। ਇਹਨਾਂ ਦਾ ਪ੍ਰਵਾਰ ਬੈਂਕਾਕ ਤੋਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਲਈ ਸਮੇਂ ਸਮੇਂ ਜਰੂਰ ਆਉਂਦਾ ਰਹਿੰਦਾ ਹੈ। ਸ੍ਰੀ ਸਤਿਗੁਰੂ ਜੀ ਵਲੋਂ ਕੋਈ ਵੀ ਹੁਕਮ ਸੰਤ ਹਰਪਾਲ ਸਿੰਘ ਲਈ ਅਕਾਲ ਪੁਰਖ ਦਾ ਹੁਕਮ ਹੈ। ਸੰਤ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਕਈ ਕੌਤਕ ਵੇਖੇ ਹਨ। ਪਰ ਮੈਨੂੰ ਉਹਨਾਂ ਕੌਤਕਾਂ ਵਿਚੋਂ ਇਕ ਹੀ ਕੌਤਕ ਸੁਣਨ ਦਾ ਮੌਕਾ ਪ੍ਰਾਪਤ ਹੋਇਆ ਹੈ। ਇਹ ਮੌਕਾ ਵੀ ਮੈਨੂੰ ਉਸ ਵਕਤ ਮਿਲਿਆ ਜਦੋਂ ਮੈਂ 11 ਜੁਲਾਈ 2001 ਨੂੰ ਬੈਂਕਾਕ ਸੰਤਾਂ ਸਾਧਾਂ ਕੋਲੋਂ ਸ੍ਰੀ ਸਤਿਗੁਰੂ ਜੀ ਵਲੋਂ ਸਾਧ ਸੰਗਤ ਦੇ ਭਲੇ ਲਈ ਕੀਤੇ ਗਏ ਉਪਕਾਰ ਤੇ ਮਹਿਮਾ ਸੁਣਨ ਲਈ ਗਿਆ ਤਾਕਿ ਇਹ ਸਾਰੀ ਖੇਡ ਜੋ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਮਨੁੱਖ ਦੇਹ ਧਾਰ ਕੇ ਇਸ ਸੰਸਾਰ ਵਿਚ ਆਕੇ ਦੁਨੀਆਂ ਨੂੰ ਤਾਰਨ ਲਈ ਰਚਾਈ ਹੋਈ ਹੈ। ਇਸ ਸਾਰੀ ਦੀ ਸਾਰੀ ਖੇਡ ਨੂੰ ਇਕ ਗ੍ਰੰਥ ਦੇ ਰੂਪ ਵਿਚ ਕਲਮਬੰਧ ਕਰ ਸਕਾਂ।

ਇਕ ਦਿਨ ਸ਼ਾਮ ਦੇ ਸਮੇਂ ਸੰਤ ਹਰਪਾਲ ਸਿੰਘ ਨਿਤਨੇਮ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰ ਰਹੇ ਸਨ ਕਿ ਸ੍ਰੀ ਭੈਣੀ ਸਾਹਿਬ ਤੋਂ ਸਚੇ ਪਾਤਸ਼ਾਹ ਜੀ ਦੇ ਨਿੱਜੀ ਸਕੱਤਰ ਸੰਤ ਰਛਪਾਲ ਸਿੰਘ ਜੀ ਦਾ ਫੋਨ ਆਇਆ ਕਿ "ਸੱਚੇ ਪਾਤਸ਼ਾਹ ਜੀ ਦਾ ਹੁਕਮ ਹੈ ਕਿ ਤੁਸੀਂ ਛੇਤੀ ਤੋਂ ਛੇਤੀ ਮਲੇਸ਼ੀਆ ਲਈ ਰਵਾਨਾ ਹੋ ਜਾਓ। ਦੱਖਣ ਮਲੇਸ਼ੀਆ ਦੀ ਜੇਲ੍ਹ ਵਿਚ ਪਿਛਲੇ 4-5 ਮਹੀਨਿਆਂ ਤੋਂ ਇਕ ਨੌਜਵਾਨ ਨਾਮਧਾਰੀ ਸਿੱਖ ਜੇਲ੍ਹ ਵਿਚ ਬੰਦ ਸੀ । ਉਸਦਾ ਏਨਾ ਕਸੂਰ ਸੀ ਕਿ ਉਹ ਮਲੇਸ਼ੀਆ ਟੂਰਿਸਟ ਵੀਜੇ ਤੇ ਆਇਆ ਸੀ ਤੇ ਉਥੇ ਜਾਕੇ ਕੰਮ ਤੇ ਲੱਗ ਗਿਆ ਸੀ। ਉਸਦੇ ਪਾਸਪੋਰਟ ਦੀ ਮਿਆਦ ਵੀ ਖਤਮ ਹੋ ਚੁਕੀ ਸੀ। ਉਸ ਨਾਮਧਾਰੀ ਨੌਜਵਾਨ ਦਾ ਨਾਮ ਅਮਰਜੀਤ ਸਿੰਘ ਸੀ।

ਇਹ ਨਾਮਧਾਰੀ ਸਿੱਖ ਕਿਸੇ ਟਰੈਵਲ ਏਜੰਟ ਰਾਹੀਂ ਆਪਣੀ ਜ਼ਮੀਨ ਵੇਚ ਕੇ ਪਹਿਲਾਂ ਤਾਂ ਬੈਂਕਾਕ ਆਇਆ। ਬੈਂਕਾਕ ਆ ਕੇ ਉਸ ਨੇ ਆਪਣੇ ਏਜੰਟ ਨਾਲ ਸੰਪਰਕ ਕੀਤਾ ਤਾਂ ਉਸ ਨੇ ਪੈਸਿਆਂ ਦੇ ਲਾਲਚ ਵਿਚ ਆ ਕੇ ਉਸਨੂੰ ਬੇਵਕੂਫ ਬਣਾਉਂਦੇ ਹੋਏ ਕਿਹਾ ਕਿ ਜੇ ਉਹ ਸਿਰ ਦੇ ਵਾਲ ਤੇ ਦਾੜ੍ਹੀ ਕਟਵਾ ਦੇਵੇ ਤਾਂ ਉਸਨੂੰ ਮਲੇਸ਼ੀਆ ਵਿਚ ਚੰਗੀ ਨੌਕਰੀ ਮਿਲ ਸਕਦੀ ਹੈ। ਚੰਗੀ ਨੌਕਰੀ ਦੇ ਲਾਲਚ ਨੇ ਉਸਦੀ ਮੱਤ ਮਾਰ ਦਿਤੀ। ਉਸਨੇ ਦਾੜ੍ਹੀ ਤੇ ਕੇਸ ਕਟਵਾ ਲਏ ਤੇ ਮਲੇਸ਼ੀਆ ਪਹੁੰਚ ਗਿਆ। ਇਸ ਤਰ੍ਹਾਂ ਅਮਰਜੀਤ ਸਿੰਘ ਨੇ ਸੱਚੇ ਪਾਤਸ਼ਾਹ ਜੀ ਤੋਂ ਇਕ ਕਿਸਮ ਦਾ ਤਾਂ ਨਾਤਾ ਹੀ ਤੋੜ ਲਿਆ। ਇਸ ਤਰ੍ਹਾਂ ਉਸਦੇ ਸਿਰ ਤੋਂ ਸ੍ਰੀ ਸਤਿਗੁਰੂ ਜੀ ਦਾ ਰੱਖਿਆ ਕਵਚ ਹੀ ਲੱਥ ਗਿਆ। ਟ੍ਰੇਵਲ ਏਜੰਟ ਨੇ ਉਸਨੂੰ ਮਲੇਸ਼ੀਆ ਪਹੁੰਚਾਉਣ ਲਈ ਉਸ ਕੋਲੋਂ ਮੋਟੀ ਰਕਮ ਵਸੂਲ ਕਰ ਲਈ।

ਮਲੇਸ਼ੀਆ ਪਹੁੰਚ ਕੇ ਉਸਨੂੰ ਕੋਈ ਨੌਕਰੀ ਚੰਗੀ ਨਾ ਮਿਲੀ। ਉਸਨੂੰ ਐਵੇਂ ਹੀ ਮਾੜੀ ਮੋਟੀ ਨੌਕਰੀ ਕਰਕੇ ਗੁਜਾਰਾ ਕਰਨਾ ਪਿਆ। ਮਜਦੂਰੀ ਕਰਕੇ, ਸਬਰ ਕਰਕੇ ਮਾਲਿਕਾਂ ਦੀ ਦਇਆ ਤੇ ਰਹਿਣਾ ਪਿਆ। ਦਿਨ ਵਿਚ ਇਕ ਵਾਰੀ ਰੋਟੀ ਮਿਲਦੀ। ਮਾਲਕ ਉਹਦੇ ਨਾਲ ਕੁੱਤੇ ਦੀ ਤਰ੍ਹਾਂ ਸਲੂਕ ਕਰਦੇ। ਇਸ ਦੌਰਾਨ ਉਸਦੇ ਪਾਸਪੋਰਟ ਦੀ ਮਿਆਦ ਵੀ ਖਤਮ ਹੋ ਗਈ। ਮਾਲਕ ਦੇ ਬੁਰੇ ਵਿਹਾਰ ਤੋਂ ਅਮਰਜੀਤ ਸਿੰਘ ਤੰਗ ਆ ਗਿਆ। ਇਕ ਦਿਨ ਉਸਦੀ ਮਾਲਕ ਨਾਲ ਬਹੁਤ ਝੜਪ ਹੋ ਗਈ। ਗਾਲੀ ਗਲੋਚ ਤੋਂ ਬਾਅਦ ਮਾਰ ਕੁਟਾਈ ਦੀ ਨੌਬਤ ਆ ਗਈ। ਮਾਲਕ ਨੇ ਪੁਲਿਸ ਬੁਲਾ ਲਈ ਤੇ ਅਮਰਜੀਤ ਨੂੰ ਪੁਲਿਸ ਦੇ ਹਵਾਲੇ ਕਰ ਦਿਤਾ। ਪੁਲਿਸ ਨੇ

ਕੁੱਝ ਦਿਨ ਰਿਮਾਂਡ ਤੇ ਰੱਖਿਆ ਤੇ ਬਾਅਦ ਵਿਚ ਦੱਖਣ ਮਲੇਸ਼ੀਆ ਦੀ ਜੇਲ੍ਹ ਵਿਚ ਬੰਦ ਕਰ ਦਿਤਾ।

ਮਲੇਸ਼ੀਆ ਇਕ ਮੁਸਲਿਮ ਦੇਸ਼ ਹੈ। ਇਸ ਲਈ ਉਥੇ ਜੇਲ੍ਹ ਵਿਚ ਮਾਸਾਹਾਰੀ ਭੋਜਨ ਹੀ ਮਿਲਦਾ ਸੀ। ਕਈ ਵਾਰੀ ਤਾਂ ਪੀਣ ਲਈ ਪਾਣੀ ਤਕ ਨਹੀਂ ਦਿੰਦੇ ਸਨ। ਅਮਰਜੀਤ ਨੂੰ ਉਸਦਾ ਪਿਸ਼ਾਬ ਪੀਣ ਲਈ ਹੀ ਮਜਬੂਰ ਕਰਦੇ ਸਨ। ਇਸ ਲਈ ਕਈ ਕਈ ਦਿਨ ਖਾਣਾ ਨਾ ਖਾਣ ਤੇ ਪਾਣੀ ਨਾ ਪੀਣ ਨਾਲ ਅਮਰਜੀਤ ਦੀ ਹਾਲਤ ਖਰਾਬ ਹੋ ਗਈ। ਉਸਦੀਆਂ ਲੱਤਾਂ ਪਤਲੀਆਂ ਪਤਲੀਆਂ ਹੋ ਗਈਆਂ। ਇਕ ਬਾਂਹ ਵੀ ਸੁੱਕ ਗਈ। ਭਾਰ ਕੇਵਲ 40 ਕਿਲੋ ਹੀ ਰਹਿ ਗਿਆ। ਅਮਰਜੀਤ ਜੇ ਕੁੱਝ ਦਿਨ ਹੋਰ ਜੇਲ੍ਹ ਵਿਚ ਰਹਿੰਦਾ ਤਾਂ ਸ਼ਾਇਦ ਉਸਦੀ ਮੌਤ ਹੀ ਹੋ ਜਾਂਦੀ। ਉਸਨੇ ਭਾਰਤ ਵਿਚ ਰਹਿੰਦੇ ਆਪਣੇ ਪ੍ਰਵਾਰ ਨੂੰ ਕਈ ਵਾਰ ਚਿਠੀਆਂ ਲਿਖੀਆਂ ਪਰ ਪੈਸੇ ਨਾ ਹੋਣ ਕਾਰਨ ਡਾਕ ਟਿਕਟ ਨਹੀਂ ਲਗਾ ਸਕਦਾ ਸੀ। ਇਸ ਕਰਕੇ ਉਸਦੀਆਂ ਚਿਠੀਆਂ ਫਾੜ ਦਿਤੀਆਂ ਜਾਂਦੀਆਂ ਸਨ। ਘਰ ਵਾਲਿਆਂ ਨਾਲ ਉਸਦਾ ਕੋਈ ਸੰਪਰਕ ਨਹੀਂ ਸੀ। ਉਹਨਾਂ ਨੂੰ ਕੁੱਝ ਪਤਾ ਨਹੀਂ ਸੀ ਕਿ ਅਮਰਜੀਤ ਕਿੱਥੇ ਤੇ ਕਿਸ ਹਾਲਤ ਵਿਚ ਹੈ।

ਉਸੇ ਜੇਲ੍ਹ ਵਿਚ ਭਾਰਤ ਦਾ ਇਕ ਹੋਰ ਨੌਜਵਾਨ ਬੰਦ ਸੀ। ਉਸਨੂੰ ਜੇਲ੍ਹ ਵਿਚੋਂ ਰਿਹਾਅ ਕੀਤਾ ਜਾ ਰਿਹਾ ਸੀ। ਅਮਰਜੀਤ ਨੂੰ ਪਤਾ ਲੱਗਾ ਕਿ ਉਹ ਯੁਵਕ ਵਾਪਸ ਭਾਰਤ ਜਾ ਰਿਹਾ ਹੈ। ਅਮਰਜੀਤ ਉਸਨੂੰ ਮਿਲਿਆ ਤੇ ਉਸਨੂੰ ਇਕ ਚਿੱਠੀ ਲਿਖਕੇ ਦਿਤੀ ਕਿ ਉਹ ਭਾਰਤ ਦਿੱਲੀ ਜਾਕੇ ਚਿੱਠੀ ਨੂੰ ਪੋਸਟ ਕਰ ਦੇਵੇ। ਉਸ ਲੜਕੇ ਨੇ ਏਦਾਂ ਹੀ ਕੀਤਾ। ਦਿੱਲੀ ਉਤਰ ਕੇ ਚਿੱਠੀ ਤੇ ਡਾਕ ਟਿਕਟ ਲਗਾ ਕੇ ਚਿੱਠੀ ਨੂੰ ਪੋਸਟ ਕਰ ਦਿਤਾ। ਚਿੱਠੀ ਅਮਰਜੀਤ ਦੇ ਘਰ ਵਾਲਿਆਂ ਨੂੰ ਮਿਲ ਗਈ। ਘਰ ਵਾਲਿਆਂ ਨੂੰ ਅਮਰਜੀਤ ਦੇ ਹਾਲਾਤਾਂ ਦਾ ਪਤਾ ਲੱਗਾ। ਉਹਨਾਂ ਕੋਲੋਂ ਬਰਦਾਸ਼ਤ ਨਾ ਹੋਵੇ। ਅਮਰਜੀਤ ਦੇ ਮਾਤਾ ਪਿਤਾ ਨੇ ਸੋਚਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ ਜੋ ਦੁਖੀਆਂ ਦੀ ਪੁਕਾਰ ਸੁਣਕੇ ਉਹਨਾਂ ਦੇ ਲੜਕੇ ਅਮਰਜੀਤ ਨੂੰ ਜੇਲ੍ਹ ਵਿਚੋਂ ਛੁਡਾਉਣਗੇ। ਉਹਨਾਂ ਨੇ ਆਪਣੀ ਦੁੱਖ ਭਰੀ ਪੁਕਾਰ ਸ੍ਰੀ ਸਤਿਗੁਰੂ ਜੀ ਦੇ ਦਰਬਾਰ ਵਿਚ ਕੀਤੀ –

''ਗਰੀਬ ਨਿਵਾਜ਼ ਜੀਓ, ਸਾਡਾ ਵੱਡਾ ਲੜਕਾ ਦੱਖਣ ਮਲੇਸ਼ੀਆ ਦੀ ਜੇਲ੍ਹ ਵਿਚ ਪਿਆ ਸੜ ਰਿਹਾ ਹੈ। ਆਪ ਜੀ ਕ੍ਰਿਪਾ ਕਰੋ ਜੀ ਤੇ ਅਮਰਜੀਤ ਨੂੰ ਤੇ ਸਾਨੂੰ ਬਖਸ਼ੋ ਜੀ। ਆਪ ਜੀ ਕ੍ਰਿਪਾ ਕਰਕੇ ਉਸਨੂੰ ਜਿੱਦਾਂ ਵੀ ਹੈ ਛੁਡਾਓ ਜੀ।''

ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁੱਝ ਪਲਾਂ ਲਈ ਆਪਣੇ ਨੇਤਰ ਬੰਦ ਕਰ ਲਏ। ਇਸ ਤਰ੍ਹਾਂ ਲੱਗ ਰਿਹਾ ਸੀ ਜਿਸ ਤਰ੍ਹਾਂ ਉਹ ਅਮਰਜੀਤ ਸਿੰਘ ਦੀ ਅਸਲੀ ਹਾਲਤ ਪ੍ਰਤੱਖ ਰੂਪ ਵਿਚ ਵੇਖ ਰਹੇ ਹੋਣ। ਕੁੱਝ ਦੇਰ ਬਾਅਦ ਪਾਤਸ਼ਾਹ ਜੀ ਨੇ ਨੇਤਰ ਖੋਲ੍ਹੇ ਤੇ ਆਪਣੇ ਨਿੱਜੀ ਸਕੱਤਰ ਸੰਤ ਰਛਪਾਲ ਸਿੰਘ ਨੂੰ ਹੁਕਮ ਕੀਤਾ ਕਿ ਉਹ ਬੈਂਕਾਕ ਹਰਪਾਲ ਸਿੰਘ ਨੂੰ ਫੋਨ ਮਿਲਾ ਕੇ ਹੁਕਮ ਸੁਣਾਵੇ ਕਿ ''ਉਹ ਮਲੇਸ਼ੀਆ ਦੀ ਜੇਲ੍ਹ ਵਿਚੋਂ ਨਾਮਧਾਰੀ ਨੌਜਵਾਨ ਮੁੰਡੇ ਨੂੰ ਛੁਡਾਕੇ ਵਾਪਸ ਭਾਰਤ ਭੇਜੇ।''

ਸੰਤ ਰਛਪਾਲ ਸਿੰਘ ਦਾ ਫੋਨ ਮਿਲਦਿਆਂ ਹੀ ਸੰਤ ਹਰਪਾਲ ਸਿੰਘ ਨੇ ਆਪਣੇ ਦੋ ਤਿੰਨ ਸਾਥੀਆਂ ਨਾਲ ਸੰਪਰਕ ਕੀਤਾ। ਉਹਨਾਂ ਨੂੰ ਆਪਣੇ ਨਾਲ ਚਲਣ ਲਈ ਕਿਹਾ ਤੇ ਛੇਤੀ ਨਾਲ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਤੇ ਫੁੱਲ ਚੜ੍ਹਾਉਂਦੇ ਹੋਏ ਆਪਣੀ ਮਰਸਡੀਜ ਕਾਰ ਲੈਕੇ 2000 ਕਿ.ਮੀ. ਦੀ ਯਾਤ੍ਰਾ ਤੇ ਮਲੇਸ਼ੀਆ ਲਈ ਚਲ ਪਏ। ਘਰ ਤੋਂ ਨਿਕਲਦਿਆਂ ਉਹਨਾਂ ਨੇ ਆਪਣਾ ਜਰੂਰੀ ਸਾਮਾਨ, ਬੈਟਰੀ, ਖਾਣਾ ਬਣਾਉਣ ਦਾ ਸਾਮਾਨ, ਹੀਟਰ, ਰਾਸ਼ਨ, ਪਾਣੀ ਵਗੈਰਾ ਰੱਖ ਲਿਆ ਕਿਉਂਕਿ ਉਹਨਾਂ ਨੇ ਸੋਧ ਦਾ ਪ੍ਰਸ਼ਾਦਾ (ਆਪਣੇ ਹੱਥੀਂ ਪ੍ਰਸ਼ਾਦਾ ਖੂਹ ਦੇ ਜਲ ਨਾਲ ਤਿਆਰ ਕਰਕੇ ਛਕਣਾ ਸੀ) ਨਾਲ ਲੈ ਲਿਆ। ਜਾਣ ਤੋਂ ਪਹਿਲਾਂ ਕਾਫੀ ਪੁੱਛਗਿੱਛ ਕਰ ਕੇ ਮਲੇਸ਼ੀਆ ਦੀ ਜੇਲ੍ਹ ਦਾ ਫੋਨ ਨੰ. ਪਤਾ ਕੀਤਾ। ਜੇਲ੍ਹਰ ਨੂੰ ਫੋਨ ਕੀਤਾ ਪਤਾ ਕਰਨ ਲਈ ਕਿ ਅਮਰਜੀਤ ਨਾਮ ਦਾ ਲੜਕਾ ਉਹਨਾਂ ਦੀ ਜੇਲ੍ਹ ਵਿਚ ਹੈ ? ਕੁੱਝ ਸਮੇਂ ਬਾਅਦ ਜੇਲ੍ਹਰ ਨੇ ਫੋਨ ਤੇ ਹੀ ਦੱਸਿਆ ਕਿ ਉਹ ਲੜਕਾ ਉਥੇ ਹੀ ਹੈ। ਫੇਰ ਹਰਪਾਲ ਸਿੰਘ ਨੇ ਲੜਕੇ ਨੂੰ ਛੁਡਾਉਣ ਦੇ ਸਾਰੇ ਤੌਰ ਤਰੀਕੇ ਪਤਾ ਕੀਤੇ ਤਾਂ ਜੇਲ੍ਹਰ ਨੇ ਸਾਰੀ ਜਾਣਕਾਰੀ ਦਿਤੀ ਜੋ ਕਿ ਇਸ ਪ੍ਰਕਾਰ ਸੀ – ''ਸਾਰਿਆਂ ਤੋਂ ਪਹਿਲਾਂ ਉਹ ਜੇਲ੍ਹ ਵਿਚ ਅਮਰਜੀਤ ਨੂੰ ਮਿਲਣ ਲਈ ਆਉਣ। ਫਿਰ ਉਸਦਾ ਪਾਸਪੋਰਟ ਲਿਜਾ ਕੇ ਭਾਰਤੀ ਦੂਤਾਵਾਸ ਕੁਵਾਲੰਪੁਰ ਤੋਂ ਉਸਦੀ ਤਾਰੀਖ ਵਧਵਾਉਣ। (ਬੈਂਕਾਕ ਤੋਂ ਦੱਖਣ ਮਲੇਸ਼ੀਆ 2000 ਕਿ.ਮੀ. ਦੀ ਦੂਰੀ ਤੇ ਹੈ। ਕੈਦੀਆਂ ਨੂੰ ਕੇਵਲ ਐਤਵਾਰ ਦੇ ਦਿਨ ਹੀ ਜੇਲ੍ਹ ਵਿਚੋਂ ਕੱਢਕੇ ਸਿੱਧੇ ਹਵਾਈ ਅੱਡੇ ਤੇ ਲਿਜਾਇਆ ਜਾਂਦਾ ਹੈ। ਇਸ ਲਈ ਸਾਰੀਆਂ ਸ਼ਰਤਾਂ ਪੂਰੀਆਂ ਕਰਕੇ ਅਤੇ ਉਸ ਯੁਵਕ ਦਾ ਭਾਰਤ ਵਾਪਸੀ ਦਾ ਹਵਾਈ ਜਹਾਜ ਦਾ ਟਿਕਟ ਲੈ ਕੇ ਸ਼ਨੀਵਾਰ ਤਕ ਏਥੇ ਆ ਜਾਓ। ਜੇਕਰ ਤੁਸੀਂ ਸ਼ਨੀਵਾਰ ਤਕ ਇਹ ਸਾਰੀਆਂ ਸ਼ਰਤਾਂ ਪੂਰੀਆਂ ਕਰਕੇ ਨਾ ਆ ਸਕੇ ਤਾਂ ਇਕ ਹਫਤੇ ਤਕ ਉਸਨੂੰ ਕਿਸੇ ਹੋਰ ਜੇਲ੍ਹ ਵਿਚ ਭੇਜਿਆ ਜਾ ਰਿਹਾ ਹੈ। ਪਾਸਪੋਰਟ ਤੇ ਟਿਕਟ ਮਿਲਣ ਤੇ ਜੇਲ੍ਹ ਅਧਿਕਾਰੀ ਉਸ ਨੂੰ ਆਪਣੀ ਗੱਡੀ ਤੇ ਏਅਰਪੋਰਟ ਛੱਡਕੇ ਆਉਣਗੇ ਤੇ ਭਾਰਤ ਜਾਣ ਵਾਲੇ ਜਹਾਜ ਤੇ ਬਿਠਾ ਦੇਣਗੇ।''

ਹਾਲਾਂਕਿ ਇਹ ਕੰਮ ਬੜਾ ਔਖਾ ਸੀ ਪਰ ਦੂਜੇ ਪਾਸੇ

ਹੁਕਮ ਸਤਿਗੁਰੂ ਜੀ ਦਾ ਸੀ। ਹਰਪਾਲ ਸਿੰਘ ਜੀ ਨੂੰ ਪੂਰਾ ਪੂਰਾ ਭਰੋਸਾ ਸੀ ਕਿ ਅਕਾਲ ਪੁਰਖ ਨੇ ਹੁਕਮ ਦਿਤਾ ਹੈ ਤੇ ਪੂਰਾ ਵੀ ਆਪ ਹੀ ਕਰਵਾਉਣਾ ਹੈ। ਉਹ ਆਪ ਜਰੂਰ ਸਹਾਈ ਹੋਣਗੇ।

ਸਾਰਾ ਕੁੱਝ ਤਿਆਰ ਕਰ ਸ਼ਾਮ ਦੇ ਸੱਤ ਵਜੇ ਹਰਪਾਲ ਸਿੰਘ ਹੁਰੀਂ ਚਲ ਪਏ। ਯਾਤ੍ਰਾ ਦੌਰਾਨ ਅੱਧੀ ਰਾਤ ਨੂੰ ਇਹਨਾਂ ਦੀ ਗੱਡੀ ਦਾ ਚੈਂਬਰ ਇਕ ਪੱਥਰ ਨਾਲ ਟਕਰਾ ਗਿਆ। ਜਿਸਦੇ ਫਲਸਰੂਪ ਖੜਖੜ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ। ਗੱਡੀ ਰੋਕ ਕੇ ਬੈਟਰੀ ਨਾਲ ਗੱਡੀ ਨੂੰ ਹੇਠੋਂ ਵੇਖਿਆ ਤੇ ਪਤਾ ਚਲਿਆ ਕਿ ਚੈਂਬਰ ਦਾ ਇਕ ਪੇਚ ਢਿੱਲਾ ਹੋ ਗਿਆ ਸੀ। ਇਹੀ ਕਾਰਨ ਸੀ ਕਿ ਗੱਡੀ ਦਾ ਚੈਂਬਰ ਜਮੀਨ ਦੇ ਨਾਲ ਲਗਕੇ ਖੜਖੜ ਕਰ ਰਿਹਾ ਸੀ। ਕਪੜੇ ਨਾਲ ਚੈਂਬਰ ਨੂੰ ਬੰਨ੍ਹਕੇ ਗੱਡੀ ਮਲੇਸ਼ੀਆ ਵੱਲ ਰਵਾਨਾ ਕਰ ਦਿਤੀ। ਤੀਸਰੇ ਦਿਨ ਮਲੇਸ਼ੀਆ ਬਾਰਡਰ ਤੋਂ 20 ਕਿ.ਮੀ. ਪਹਿਲਾਂ ਹੀ ਗੱਡੀ ਦਾ ਇੰਜਨ ਗਰਮ ਹੋ ਗਿਆ ਤੇ ਗੱਡੀ ਵਿਚੋਂ ਧੂੰਆਂ ਨਿਕਲਣ ਲੱਗਾ। ਇਦਾਂ ਲਗਦਾ ਸੀ ਕਿ ਇੰਜਨ ਗਰਮ ਹੋਣ ਦੇ ਕਾਰਨ ਬੰਦ ਹੋ ਗਿਆ ਹੋਵੇ। ਜਿਥੇ ਗੱਡੀ ਖਰਾਬ ਹੋਈ ਉਸਦੇ ਠੀਕ ਸਾਹਮਣੇ ਗੱਡੀ ਠੀਕ ਕਰਨ ਦੀ ਵਰਕਸ਼ਾਪ ਸੀ। ਮਿਸਤਰੀ ਨੂੰ ਸੱਦ ਕੇ ਗੱਡੀ ਦਿਖਾਈ। ਮਿਸਤਰੀ ਨੇ ਕਿਹਾ – ''ਗੱਡੀ ਠੀਕ ਹੋਣ ਵਿਚ ਘੱਟ ਤੋਂ ਘੱਟ ਦੋ ਦਿਨ ਲਗਣਗੇ।'' ਗੱਡੀ ਅੱਗੇ ਜਾਣ ਲਈ ਬਿਲਕੁਲ ਹੀ ਕਾਬਲ ਨਹੀਂ ਸੀ। ਅੰਤ ਵਿਚ ਗੱਡੀ ਵਰਕਸ਼ਾਪ ਵਿਚ ਛੱਡਕੇ ਚਾਰੇ ਨਾਮਧਾਰੀਆਂ ਨੇ ਅਰਦਾਸ ਕੀਤੀ – ''ਹੇ ਗਰੀਬ ਨਿਵਾਜ਼, ਹੁਣ ਅੱਗੇ ਕੋਈ ਰੁਕਾਵਟ ਨਾ ਆਵੇ ਤਾਕਿ ਐਤਵਾਰ ਤੋਂ ਪਹਿਲਾਂ ਪਹਿਲਾਂ ਉਸ ਨਾਮਧਾਰੀ ਕੈਦੀ ਨੂੰ ਛੁਡਾ ਕੇ ਵਾਪਸ ਭਾਰਤ ਭੇਜਿਆ ਜਾ ਸਕੇ।

ਉਥੋਂ ਉਹ ਚਾਰੇ ਜਣੇ ਇਕ ਟੈਕਸੀ ਦੁਆਰਾ ਮਲੇਸ਼ੀਆ ਬਾਰਡਰ ਤੇ ਪੁੱਜੇ। ਮਲੇਸ਼ੀਆ ਵਿਚ ਅੰਦਰ ਜਾਕੇ ਉਹਨਾਂ ਨੇ ਇਕ ਮੋਟਰ ਕਾਰ ਕਿਰਾਏ ਤੇ ਲਈ ਅਤੇ ਜੇਲ੍ਹਰ ਸਾਹਿਬ ਨਾਲ ਫੋਨ ਤੇ ਸੰਪਰਕ ਕੀਤਾ ਤੇ ਬੇਨਤੀ ਕੀਤੀ ਕਿ ਰਸਤੇ ਵਿਚ ਗੱਡੀ ਖਰਾਬ ਹੋਣ ਦੀ ਵਜ੍ਹਾ ਨਾਲ ਉਹ ਲੇਟ ਹੋ ਗਏ ਹਨ। ਇਸ ਕਰਕੇ ਉਹ ਕ੍ਰਿਪਾ ਕਰਕੇ ਉਸ ਯੁਵਕ ਦਾ ਪਾਸਪੋਰਟ ਕੁਆਲਾਂਪੁਰ ਭਾਰਤੀ ਹਾਈ ਕਮਿਸ਼ਨ ਕੋਲ ਭੇਜ ਦੇਣ। ਤਾਕਿ ਉਹ ਪਾਸਪੋਰਟ ਦੀ ਤਾਰੀਖ ਵਧਾਉਣ ਵਿਚ ਸਫਲ ਹੋ ਸਕਣ। ਥੋੜ੍ਹੀ ਜਿਹੀ ਨਾਂਹ ਨੁਕਰ ਤੋਂ ਬਾਅਦ ਜੇਲ੍ਹਰ ਸਾਹਿਬ ਮੰਨ ਗਏ ਤੇ ਉਹਨਾਂ ਨੇ ਉਸ ਲੜਕੇ ਅਮਰਜੀਤ ਦਾ ਪਾਸਪੋਰਟ ਕੁਆਲਾਂਪੁਰ ਭੇਜ ਦਿਤਾ। ਚਾਰੇ ਨਾਮਧਾਰੀ ਸਿੱਧੇ ਉਥੇ ਹੀ ਪਹੁੰਚ ਗਏ। ਹਰਪਾਲ ਸਿੰਘ ਜੀ ਪਹਿਲੀ ਵਾਰ ਏਨੀ ਲੰਮੀ ਯਾਤਰਾ ਤੇ ਨਿਕਲੇ ਸਨ। ਇਸ ਕਰਕੇ ਉਹਨਾਂ ਨੂੰ ਹਾਈਵੇ ਦੀਆਂ ਸੜਕਾਂ ਅਤੇ ਰਸਤਿਆਂ ਦਾ ਗਿਆਨ ਨਹੀਂ ਸੀ। ਬਿਨਾ ਕਿਸੇ ਰੁਕਾਵਟ ਦੇ ਅੱਧੀ ਰਾਤ ਨੂੰ ਉਹ ਭਾਰਤੀ ਦੂਤਾਵਾਸ ਦੇ ਦਫਤਰ ਦੇ ਸਾਹਮਣੇ ਸਨ, ਕਿਉਂਕਿ ਜੁ ਸਤਿਗੁਰੂ ਸੱਚੇ ਪਾਤਸ਼ਾਹ ਜੀ ਉਹਨਾਂ ਦੇ ਅੰਗ ਸੰਗ ਹੋ ਉਹਨਾਂ ਦੀ ਰੱਖਿਆ ਕਰ ਰਹੇ ਸਨ। ਉਹਨਾਂ ਨੇ ਮਨ ਹੀ ਮਨ ਹੱਥ ਜੋੜ ਪਾਤਸ਼ਾਹ ਜੀ ਦਾ ਕੋਟਾਨ ਕੋਟ ਧੰਨਵਾਦ ਕੀਤਾ। ਦੂਤਾਵਾਸ ਦੇ ਠੀਕ ਸਾਹਮਣੇ ਇਕ ਹੋਟਲ ਵਿਚ ਉਹਨਾਂ ਇਕ ਕਮਰਾ ਕਿਰਾਏ ਤੇ ਲਿਆ। ਸਾਮਾਨ ਰੱਖਕੇ ਸਭ ਤੋਂ ਪਹਿਲਾਂ ਇਸ਼ਨਾਨ ਪਾਣੀ ਕਰਕੇ ਪ੍ਰਸਾਦਾ ਤਿਆਰ ਕੀਤਾ ਤੇ ਛੱਕਕੇ ਸੌਂ ਗਏ।

ਅਗਲੇ ਦਿਨ ਸਵੇਰੇ ਉਠਕੇ ਤਿੰਨ ਆਦਮੀ ਤੇ ਦੂਤਾਵਾਸ ਗਏ ਤੇ ਦੋ ਜਣੇ ਪ੍ਰਸ਼ਾਦਾ ਤਿਆਰ ਕਰਨ ਲੱਗੇ। ਸੰਤ ਹਰਪਾਲ ਸਿੰਘ ਜੀ ਨੂੰ ਇਹ ਜਾਣਕੇ ਬੜੀ ਖੁਸ਼ੀ ਹੋਈ ਕਿ ਜੇਲ੍ਹਰ ਸਾਹਿਬ ਨੇ ਆਪਣਾ ਵਾਅਦਾ ਨਿਭਾਇਆ ਸੀ। ਉਸਨੇ ਪਾਸਪੋਰਟ ਉਥੇ ਭੇਜ ਦਿਤਾ ਸੀ। ਹਰਪਾਲ ਸਿੰਘ ਨੇ ਦੂਤਾਵਾਸ ਦੇ ਅਫਸਰਾਂ ਅੱਗੇ ਬੇਨਤੀ ਕੀਤੀ ਕਿ ਉਹ ਬੈਂਕਾਕ ਤੋਂ ਅਮਰਜੀਤ ਸਿੰਘ ਨੂੰ ਛੁਡਾਉਣ ਲਈ ਆਏ ਹਨ। ਇਸ ਲਈ ਉਹ ਕ੍ਰਿਪਾ ਕਰਨ ਤੇ ਉਸਦੇ ਪਾਸਪੋਰਟ ਦੀ ਤਾਰੀਖ ਵਧਾ ਕੇ ਉਹਨਾਂ ਨੂੰ ਪਾਸਪੋਰਟ ਉਸੇ ਦਿਨ ਹੀ ਵਾਪਸ ਦੇਣ ਤਾਕਿ ਉਹ ਅਮਰਜੀਤ ਨੂੰ ਉਥੋਂ ਕੈਦ ਵਿਚੋਂ ਛੁਡਾ ਕੇ ਵਾਪਸ ਭਾਰਤ ਭੇਜ ਸਕਣ। ਅਫਸਰਾਂ ਨੇ ਪੁੱਛਿਆ – ''ਤੁਹਾਡਾ ਅਮਰਜੀਤ ਨਾਲ ਕੀ ਰਿਸ਼ਤਾ ਹੈ ?''

ਤਾਂ ਹਰਪਾਲ ਸਿੰਘ ਨੇ ਜੁਆਬ ਦਿਤਾ ਕਿ ਉਹ ਤੇ ਇਸ ਕੈਦੀ ਨੂੰ ਜਾਣਦੇ ਤਕ ਨਹੀਂ। ਪਰ ਉਹਨਾਂ ਦੇ ਸਤਿਗੁਰੂ ਜੀ ਦਾ ਹੁਕਮ ਇਸ ਨੂੰ ਕੈਦ ਤੋਂ ਛੁਡਾ ਕੇ ਭਾਰਤ ਭਿਜਵਾਉਣ ਦਾ ਹੈ।'' ਫਿਰ ਹਰਪਾਲ ਸਿੰਘ ਜੀ ਨੇ ਆਪਣੀ ਜੇਬ ਵਿਚੋਂ ਪਾਤਸ਼ਾਹ ਜੀ ਦੀ ਤਸਵੀਰ ਕੱਢਕੇ ਵਿਖਾਈ ਤੇ ਬਚਨ ਕੀਤਾ ਕਿ ਉਹ ਇਹਨਾਂ ਦੇ ਹੁਕਮ ਨਾਲ ਏਥੇ ਆਏ ਹਨ।

ਸ੍ਰੀ ਸਤਿਗੁਰੂ ਜੀ ਦੀ ਤਸਵੀਰ ਵੇਖਦੇ ਹੀ ਉਸ ਅਫਸਰ ਦੇ ਮਨ ਵਿਚ ਸ਼ਰਧਾ ਉਤਪਨ ਹੋ ਉਠੀ। ਉਸਨੇ ਬੜੇ ਆਦਰ ਸਤਿਕਾਰ ਨਾਲ ਨਮਸਕਾਰ ਕੀਤੀ ਤੇ ਪਾਸਪੋਰਟ ਦੀ ਤਾਰੀਖ ਵਧਾ ਕੇ ਪਾਸਪੋਰਟ ਉਹਨਾਂ ਦੇ ਹਵਾਲੇ ਕਰ ਦਿਤਾ।

ਇਸ ਤੋਂ ਬਾਅਦ ਸੰਤ ਹਰਪਾਲ ਸਿੰਘ ਨੇ ਦੱਖਣ ਮਲੇਸ਼ੀਆ ਦੀ ਜੇਲ੍ਹ ਵਿਚ ਫੋਨ ਕੀਤਾ ਤੇ ਜੇਲ੍ਹਰ ਸਾਹਿਬ ਨੂੰ ਸੂਚਿਤ ਕੀਤਾ ਕਿ ਪਾਸਪੋਰਟ ਦੀ ਤਾਰੀਖ ਵਧਵਾ ਲਈ ਗਈ ਹੈ। ਇਸ ਤੇ ਜੇਲ੍ਹਰ ਸਾਹਿਬ ਨੇ ਕਿਹਾ ਕਿ ਉਹ ਹੁਣ ਉਸਦੀ ਟਿਕਟ ਦਾ ਪ੍ਰਬੰਧ ਕਰ ਲੈਣ ਤਾਕਿ ਐਤਵਾਰ ਵਾਲੇ ਦਿਨ ਉਸਨੂੰ ਹਵਾਈ ਜਹਾਜ ਵਿਚ ਬਿਠਾ ਕੇ ਵਾਪਸ ਭਾਰਤ ਭੇਜਿਆ ਜਾ ਸਕੇ। ਸੰਤ ਹਰਪਾਲ ਸਿੰਘ ਨੇ ਕਈ ਟਰੈਵਲ ਏਜੰਟਾਂ ਨਾਲ ਸੰਪਰਕ ਕੀਤਾ ਪਰ ਟਿਕਟ ਨਾ ਮਿਲੇ ਕਿਉਂਕਿ ਇਕੋਨੋਮੀ ਕਲਾਸ ਦੀ ਟਿਕਟ ਹੈ ਹੀ ਨਹੀਂ ਸੀ। ਆਖਰ

ਇਕ ਜਹਾਜ ਦੀ ਫਸਟ ਕਲਾਸ ਦੀ ਟਿਕਟ ਵੀਹ ਹਜਾਰ ਰੁਪਏ ਵਿਚ ਮਿਲੀ। ਸੰਤ ਹਰਪਾਲ ਸਿੰਘ ਨੇ ਬਿਨਾ ਕਿਸੇ ਝਿਜਕ ਦੇ ਉਹੀ ਖਰੀਦ ਲਈ ਤੇ ਟਿਕਟ ਲੈਕੇ ਜੇਲ੍ਹ ਵੱਲ ਚਲ ਪਏ। ਰਸਤੇ ਵਿਚ ਇਕ ਦੁਕਾਨ ਤੋਂ ਦੋ ਟੋਕਰੇ ਫਲਾਂ ਦੇ ਤਿਆਰ ਕਰਵਾਏ। ਫਲਾਂ ਦਾ ਇਕ ਟੋਕਰਾ ਤਾਂ ਜੇਲ੍ਹਰ ਸਾਹਿਬ ਨੂੰ ਦੇ ਦਿਤਾ ਤੇ ਦੂਜਾ ਟੋਕਰਾ ਉਸ ਨਾਮਧਾਰੀ ਕੈਦੀ ਲਈ ਰੱਖ ਲਿਆ। ਜੇਲ੍ਹਰ ਨੇ ਉਸ ਕੈਦੀ ਨੂੰ ਬੁਲਾ ਲਿਆ। ਉਹ ਲੜਖੜਾਉਂਦਾ ਹੋਇਆ ਅਧਮਰੀ ਹਾਲਤ ਵਿਚ ਉਹਨਾਂ ਦੇ ਸਾਹਮਣੇ ਆ ਕੇ ਉਹਨਾਂ ਦੇ ਚਰਨਾਂ ਤੇ ਡਿੱਗ ਪਿਆ ਤੇ ਫੁਟ ਫੁਟ ਕੇ ਰੋਣ ਲਗ ਪਿਆ। ਉਸਦੇ ਵਾਲ ਕੱਟੇ ਹੋਏ ਸਨ ਤੇ ਦਾੜ੍ਹੀ ਵਧੀ ਹੋਈ ਸੀ ਅਤੇ ਉਸਦੇ ਸਰੀਰ ਵਿਚੋਂ ਬਦਬੂ ਆ ਰਹੀ ਸੀ ਜਿਵੇਂ ਕਈ ਮਹੀਨਿਆਂ ਤੋਂ ਨਹਾਇਆ ਹੀ ਨਹੀਂ ਸੀ।

ਸੰਤ ਹਰਪਾਲ ਸਿੰਘ ਨੇ ਉਸ ਨੌਜਵਾਨ ਨੂੰ ਕਿਹਾ ਕਿ ''ਭਾਵੇਂ ਤੂੰ ਪੈਸਿਆਂ ਦੇ ਲਾਲਚ ਵਿਚ ਆ ਕੇ ਦਾੜ੍ਹੀ ਕੇਸ ਕਟਾ ਕੇ ਸਤਿਗੁਰਾਂ ਤੋਂ ਬੇਮੁੱਖ ਹੋਇਆ ਹੈ ਪਰ ਫਿਰ ਵੀ ਤੇਰੇ ਨਾਮ ਦੇ ਅੱਗੇ ਜਿਹੜਾ 'ਨਾਮਧਾਰੀ' ਸ਼ਬਦ ਆਉਂਦਾ ਹੈ, ਉਸ ਦੀ ਲਾਜ ਪਾਤਸ਼ਾਹ ਜੀ ਨੇ ਰੱਖੀ ਹੈ। ਤੈਨੂੰ ਇਸ ਜੇਲ੍ਹ ਤੋਂ ਰਿਹਾਅ ਕਰਵਾਇਆ ਹੈ। ਤੂੰ ਏਥੋਂ ਛੁੱਟ ਕੇ ਭਾਰਤ ਪਹੁੰਚ ਕੇ ਸਭ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਜਾਵੀਂ ਤੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਹੋ ਕੇ ਆਪਣੇ ਕੀਤੇ ਗੁਨਾਹਾਂ ਦੀ ਮੁਆਫੀ ਮੰਗ ਕੇ ਭੁੱਲ ਚੁੱਕ ਬਖਸ਼ਾਵੀਂ, ਜਿਹਨਾਂ ਨੇ ਤੇਰੇ ਪ੍ਰਾਣਾਂ ਦੀ ਰੱਖਿਆ ਕੀਤੀ ਹੈ।''

ਇਸ ਤੋਂ ਬਾਅਦ ਸੰਤ ਹਰਪਾਲ ਸਿੰਘ ਜੀ ਆਪਣੀ ਗੱਡੀ ਲੈ ਕੇ ਆਪਣੇ ਮਿੱਤਰਾਂ ਨਾਲ ਸਿੰਘਾਪੁਰ ਦੇ ਰਸਤੇ ਹੁੰਦੇ ਹੋਏ ਆਪਣੇ ਘਰ ਬੈਂਕਾਕ ਲਈ ਚਲ ਪਏ। ਦੱਖਣ ਮਲੇਸ਼ੀਆ ਤੋਂ ਬੈਂਕਾਕ 2000 ਕਿਮੀ. ਦੇ ਰਸਤੇ ਵਿਚ ਉਹਨਾਂ ਨੇ ਕੇਵਲ ਦੋ ਵਾਰ ਹੀ ਭੋਜਨ ਕੀਤਾ। ਬੈਂਕਾਕ ਪਹੁੰਚ ਕੇ ਸੰਤ ਹਰਪਾਲ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਫੋਨ ਤੇ ਸੰਤ ਰਛਪਾਲ ਸਿੰਘ ਹੁਰਾਂ ਨਾਲ ਗੱਲਬਾਤ ਕਰਦਿਆਂ ਦੱਸਿਆ ਕਿ ਉਹਨਾਂ ਨੇ ਮਲੇਸ਼ੀਆ ਦੀ ਜੇਲ੍ਹ ਚੋਂ ਉਸ ਨਾਮਧਾਰੀ ਯੁਵਕ ਅਮਰਜੀਤ ਸਿੰਘ ਨੂੰ ਛੁਡਵਾ ਕੇ ਭਾਰਤ ਭੇਜ ਦਿਤਾ ਹੈ। ਇਸ ਤਰ੍ਹਾਂ ਸੰਤ ਹਰਪਾਲ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੇ ਹੁਕਮ ਨੂੰ ਸਿਰ ਮੱਥੇ ਪ੍ਰਵਾਨ ਕਰਕੇ ਉਸ ਹੁਕਮ ਤੇ ਫੁੱਲ ਚੜ੍ਹਾਉਂਦਿਆਂ, ਦੁੱਖਾਂ ਤਕਲੀਫਾਂ ਦੀ ਪ੍ਰਵਾਹ ਨਾ ਕਰਦਿਆਂ ਮੰਨਿਆ।

ਸੰਤ ਹਰਪਾਲ ਸਿੰਘ ਜੀ ਦੇ ਕਥਨ ਅਨੁਸਾਰ ਪਾਤਸ਼ਾਹ ਜੀ ਕਿਵੇਂ ਦੂਰ ਦੁਰਾਡੇ ਬੈਠੇ ਸੰਕਟ ਵਿਚ ਘਿਰੇ ਆਪਣੇ ਸਿੱਖਾਂ ਸੇਵਕਾਂ ਦੀ ਰੱਖਿਆ ਕਰਦੇ ਹਨ ? ਇਸ ਕਰਕੇ ਸਾਡੀ ਸਭ ਦੀ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਹੈ ਕਿ ''ਪਾਤਸ਼ਾਹ ਜੀਓ ਅਸੀਂ ਭੁੱਲਣਹਾਰ ਜੀਵ ਹਾਂ, ਆਪ ਜੀ ਬਖਸ਼ਿੰਦ ਪਿਤਾ ਹੋ, ਕ੍ਰਿਪਾ ਕਰੋ ਸਾਡੇ ਅਉਗੁਣਾਂ ਨੂੰ ਨਾ ਚਿਤਾਰੋ ਤੇ ਸਾਨੂੰ ਬਖਸ਼ ਕੇ ਆਪਣੇ ਲੜ ਲਾਈ ਰੱਖੋ ਜੀ।'' ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !



# ਮੁਕਤੀ ਦਾਤਾ

**ਸੰਬੰਧਤ ਸੰਤ ਤ੍ਰਿਲੋਕ ਸਿੰਘ ਜੀ ਸਪੁੱਤਰ ਸੰਤ ਰਛਪਾਲ ਸਿੰਘ ਜੀ**

ਸੰਤ ਤ੍ਰਿਲੋਕ ਸਿੰਘ ਜੀ ਦਾ ਪ੍ਰਵਾਰ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਤੋਂ ਹੀ ਨਾਮਧਾਰੀ ਸਜਿਆ ਆਉਂਦਾ ਹੈ। ਇਹਨਾਂ ਦਾ ਤੇ ਜਨਮ ਹੀ ਬੈਂਕਾਕ ਦਾ ਹੈ, ਪਰ ਜਦੋਂ ਇਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਬੰਗਲੌਰ ਵਿਚ ਕੀਤੇ ਤਾਂ ਇਹਨਾਂ ਦੀ ਉਮਰ 38 ਸਾਲ ਦੀ ਸੀ। ਹਾਲਾਂਕਿ ਛੋਟੀ ਉਮਰ ਵਿਚ ਹੀ ਵਰਨੀ ਵਿਚ ਬੈਠ ਕੇ ਭਜਨ ਬਾਣੀ ਤਾਂ ਕਰਦੇ ਹੁੰਦੇ ਸਨ ਪਰ ਜਿਉਂ ਹੀ ਜਵਾਨੀ ਵਿਚ ਪੈਰ ਰੱਖਿਆ, ਘਰ ਵਿਚ ਤੰਗੀ ਏਨੀ ਹੋ ਗਈ ਕਿ ਮਿਹਨਤ ਮਜਦੂਰੀ, ਕੜੀ ਮਿਹਨਤ ਕਰਨ ਲਈ ਇਹਨਾਂ ਨੂੰ ਜੰਗਲਾਂ ਵਿਚ ਜਾਣਾ ਪੈਂਦਾ ਸੀ। ਪਹਿਲਾਂ ਤਾਂ ਸ਼ਾਕਾਹਾਰੀ ਸਨ ਪਰ ਕੰਮ ਦੇ ਮਾਮਲੇ ਵਿਚ ਦੂਰ ਦੁਰਾਡੇ ਜਾਣ ਨਾਲ ਜਿਸ ਤਰ੍ਹਾਂ ਦਾ ਖਾਣ ਨੂੰ ਮਿਲਦਾ ਖਾ ਲੈਂਦੇ। ਇਸ ਤਰ੍ਹਾਂ ਮਾਸਾਹਾਰੀ ਬਣ ਗਏ। ਮਾਤਾ ਪਿਤਾ ਨੇ ਬਹੁਤ ਸਮਝਾਇਆ ਕਿ ਮਰਿਆਦਾ ਵਿਚ ਰਹੋ ਪਰ ਖਾਣਾ ਪੀਣਾ ਨਾ ਛੱਡਿਆ। ਕੇਸ ਕਟਾ ਕੇ, ਦਾੜ੍ਹੀ ਕਟਾ ਕੇ ਇਕ ਕਿਸਮ ਦਾ ਸਤਿਗੁਰੂ ਜੀ ਤੋਂ ਨਾਤਾ ਹੀ ਤੋੜ ਲਿਆ।

ਇਕ ਵਾਰ ਦੀ ਗੱਲ ਹੈ ਕਿ ਤ੍ਰਿਲੋਕ ਸਿੰਘ ਜੀ ਆਪਣੇ ਕੁੱਝ ਕੁ ਮਿੱਤਰਾਂ ਨਾਲ 'ਫਤੀਆ ਬੀਚ' ਤੇ ਗਏ। ਉਥੇ ਇਸ ਦੇ ਨਾਮਧਾਰੀ ਸਾਥੀ ਮਿਲੇ ਉਹਨਾਂ ਨੇ ਬਹੁਤ ਸਮਝਾਇਆ ਕਿ ਉਹ ਕੁਰਹਿਤਾਂ ਛਡਕੇ ਸਿੱਧੇ ਰਸਤੇ ਤੇ ਆ ਜਾਵੇ ਤੇ ਉਹ ਉਹਨਾਂ ਨਾਲ ਬੰਗਲੌਰ ਚੱਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਦੇ ਦਰਸ਼ਨ ਕਰੇ। ਉਸ ਨੇ ਕੋਈ ਜਵਾਬ ਨਾ ਦਿਤਾ ਕਿਉਂਕਿ ਗਰੀਬੀ ਦੇ ਕਾਰਨ ਭਾਰਤ ਦਾ ਟਿਕਟ ਖਰੀਦਣ ਲਈ ਪੈਸੇ ਨਹੀਂ ਸਨ। ਖੈਰ ਗੱਲ ਆਈ ਗਈ ਹੋ ਗਈ ਤੇ ਉਹ ਆਪਣੇ ਘਰ ਵਾਪਸ ਆ ਗਏ।

ਇਕ ਦਿਨ ਰਾਤ ਦੇ ਸਮੇਂ ਇਹਨਾਂ ਦੇ ਸਾਥੀਆਂ ਦਾ ਫੇਰ ਫੋਨ ਆਇਆ ਕਿ ਉਹ ਸਵੇਰੇ ਗੁਰਦੁਆਰੇ ਨਿਤਨੇਮ ਵਿਚ ਪਹੁੰਚੇ। ਉਹ ਮੰਨ ਗਿਆ ਤੇ ਸਰੇਰੇ ਠੀਕ ਸਮੇਂ ਨਿਤਨੇਮ ਵਿਚ ਪਹੁੰਚਣ ਦਾ ਇਕਰਾਰ ਕੀਤਾ। ਪਰ ਉਸਦੀ ਅੰਦਰੋਂ ਨੀਯਤ ਗੁਰਦੁਆਰੇ ਪਹੁੰਚਣ ਦੀ ਨਹੀਂ ਸੀ।

ਸਵੇਰੇ ਸਾਢੇ ਤਿੰਨ ਵਜੇ ਦਾ ਸਮਾਂ ਹੋਵੇਗਾ। ਤ੍ਰਿਲੋਕ ਸਿੰਘ ਡੂੰਘੀ ਨੀਂਦ ਸੌਂ ਰਹੇ ਸਨ ਕਿ ਉਸਨੂੰ ਏਦਾਂ ਲੱਗਾ ਜਿਵੇਂ ਕਿਸੇ ਨੇ ਉਸਦੇ ਕੰਨ ਵਿਚ ਪੈਨਸਿਲ ਪਾ ਕੇ ਉਸਨੂੰ ਜਗਾ ਦਿਤਾ ਹੋਵੇ। ਉਹ ਘਬਰਾ ਕੇ ਉਠਿਆ ਤੇ ਕਮਰੇ ਵਿਚ ਆਲੇ ਦੁਆਲੇ ਦੇਖਿਆ ਤਾਂ ਉਥੇ ਕੋਈ ਵੀ ਨਹੀਂ ਸੀ। ਉਸਨੂੰ ਬੜੀ ਹੈਰਾਨੀ ਹੋਈ। ਉਹ ਫਿਰ ਸੌਂ ਗਿਆ। ਕੁੱਝ ਸਮੇਂ ਬਾਅਦ ਫਿਰ ਉਸੇ ਤਰ੍ਹਾਂ ਹੀ ਹੋਇਆ। ਹੁਣ ਇਸ ਵਾਰ ਉਸਦੇ ਕੰਨ ਵਿਚ ਕਿਸੇ ਨੇ ਲੱਕੜੀ ਪਾਈ ਸੀ। ਲਕੜੀ ਪਾਉਣ ਨਾਲ ਏਨਾ ਭਿਅੰਕਰ ਦਰਦ ਹੋਇਆ ਕਿ ਉਸਦੀ ਤਾਂ ਇਕਦਮ ਚੀਖ ਹੀ ਨਿਕਲ ਗਈ ਤੇ ਉਹ ਉਠ ਬੈਠਾ। ਸਾਰੇ ਪਾਸੇ ਵੇਖਿਆ ਕੋਈ ਨਹੀਂ ਸੀ। ਹੁਣ ਫੇਰ ਉਸ ਨੇ ਸੌਣ ਦਾ ਯਤਨ ਕੀਤਾ। ਪਰ ਕੋਈ ਅਗਿਆਤ ਸ਼ਕਤੀ ਉਸਨੂੰ ਸੌਣ ਨਹੀਂ ਸੀ ਦੇ ਰਹੀ। ਉਹ ਬਹੁਤ ਘਬਰਾ ਗਿਆ ਤੇ ਹਾਰ ਕੇ ਉਠ ਕੇ ਆਪਣੇ ਦੋਸਤ ਪਿਆਰਾ ਸਿੰਘ ਨੂੰ ਫੋਨ ਕੀਤਾ। ਉਸਨੂੰ ਉਸਨੇ ਛੇਤੀ ਆਉਣ ਲਈ ਕਿਹਾ ਤਾਕਿ ਉਹ ਵੀ ਉਹਦੇ ਨਾਲ ਗੁਰਦੁਆਰੇ ਨਿਤਨੇਮ ਵਿਚ ਜਾ ਸਕੇ।

ਇਸ ਤੋਂ ਬਾਅਦ ਤ੍ਰਿਲੋਕ ਸਿੰਘ ਨੇ ਛੇਤੀ ਨਾਲ ਇਸ਼ਨਾਨ ਕੀਤਾ। ਏਨੇ ਨੂੰ ਉਥੇ ਪਿਆਰਾ ਸਿੰਘ ਵੀ ਆ ਗਿਆ ਤੇ ਦੋਵੇਂ ਇਕੱਠੇ ਗੁਰਦੁਆਰੇ ਨਿਤਨੇਮ ਵਿਚ ਪਹੁੰਚ ਗਏ। ਉਥੇ ਉਸਦੇ ਸਾਰੇ ਸਾਥੀ ਇਕੱਠੇ ਹੋਏ ਸਨ। ਉਹਨਾਂ ਨੇ ਫਿਰ ਉਹੀ ਗੱਲ ਦੁਹਰਾਈ ਕਿ ਉਹ ਸੰਮੇਲਨ ਵਿਚ ਉਹਨਾਂ ਦੇ ਨਾਲ ਭਾਰਤ ਬੰਗਲੌਰ ਜਾਵੇ ਤਾਕਿ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਮਾਤਰ ਨਾਲ ਉਸਦਾ ਜੀਵਨ ਸੁਧਰ ਸਕੇ। ਅਚਾਨਕ ਉਸਦਾ ਮਨ ਬਣ ਗਿਆ। ਉਸਨੇ ਪੈਸੇ ਕੋਲ ਨਾ ਹੋਣ ਕਾਰਨ ਵੀ ਆਪਣਾ ਨਾਮ ਬੰਗਲੌਰ ਜਾਣ ਵਾਲਿਆਂ ਵਿਚ ਲਿਖਵਾ ਦਿਤਾ। ਕਿਉਂਕਿ ਉਸਨੂੰ ਵਿਸ਼ਵਾਸ ਹੋ ਗਿਆ ਕਿ ਕ੍ਰਿਪਾ ਤੇ ਸਤਿਗੁਰੂ ਜੀ ਨੇ ਆਪ ਹੀ ਕਰਨੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕ੍ਰਿਪਾ ਦੇ ਪਾਤਰ ਨੇ ਕ੍ਰਿਪਾ ਕਰ ਦਿਤੀ। ਬੰਗਲੌਰ ਜਾਣ ਲਈ ਪੈਸਿਆਂ ਦਾ ਬੰਦੋਬਸਤ ਵੀ ਹੋ ਗਿਆ। ਹੋਇਆ ਇਸ ਤਰ੍ਹਾਂ ਕਿ ਤ੍ਰਿਲੋਕ ਸਿੰਘ ਜੀ ਨੇ ਕੁੱਝ ਕੁ ਸ਼ੇਅਰ ਖਰੀਦ ਰੱਖੇ ਹੋਏ ਸਨ ਜਿਹਨਾਂ ਦਾ ਮੁੱਲ ਕਾਫੀ ਵੱਧ ਗਿਆ ਤੇ ਇਸਨੂੰ 30,000 ਬਾਟ (30,000 ਰੁਪਏ) ਦਾ ਫਾਇਦਾ ਹੋ ਗਿਆ। ਇਸ ਤਰ੍ਹਾਂ ਭਾਰਤ ਜਾਣ ਲਈ ਸਤਿਗੁਰੂ ਮਹਾਰਾਜ ਜੀ ਦੀ ਕ੍ਰਿਪਾ ਨਾਲ ਪੈਸਿਆਂ ਦਾ ਬੰਦੋਬਸਤ ਹ ਗਿਆ।

ਆਖਰ ਉਹ ਦਿਨ ਵੀ ਆ ਗਿਆ ਜਦੋਂ ਕਿ ਤ੍ਰਿਲੋਕ ਸਿੰਘ ਆਪਣੇ ਸਾਥੀਆਂ ਦੇ ਨਾਲ ਬੰਗਲੌਰ (ਭਾਰਤ) ਪਹੁੰਚ ਗਏ। ਬੰਗਲੌਰ ਪਹੁੰਚ ਕੇ ਆਪਣੇ ਮਿੱਤਰਾਂ ਦੇ ਨਾਲ ਹੀ ਸਤਿਗੁਰੂ ਜੀ ਦੇ ਦਰਸ਼ਨ ਪਰਸਨ ਲਈ ਉਹਨਾਂ ਦੇ ਡੇਰੇ ਹੀ ਚਲੇ ਗਏ। ਸਾਰਿਆਂ ਦੇ ਨਾਲ ਇਸ ਨੇ ਵੀ ਮੱਥਾ ਟੇਕਿਆ ਪਰ ਸ੍ਰੀ ਸਤਿਗੁਰੂ ਜੀ ਨੇ ਇਸ ਵੱਲ ਨਜ਼ਰ ਤਕ ਨਾ ਕੀਤੀ, ਬਲਕਿ ਉਹਨਾਂ ਵਿਚੋਂ ਕਿਸੇ ਇਕ ਦੇ ਨਾਲ ਬਚਨ ਬਿਲਾਸ ਵੀ ਕੀਤੇ।

ਕੁੱਝ ਸਮੇਂ ਬਾਅਦ ਸ੍ਰੀ ਹਜ਼ੂਰ ਵਿਸਰਾਮ ਕਰਨ ਲਈ ਦੂਸਰੇ ਕਮਰੇ ਵਿਚ ਚਲੇ ਗਏ। ਤ੍ਰਿਲੋਕ ਸਿੰਘ ਜੀ ਦੁੱਖੀ ਮਨ ਨਾਲ ਰੋਂਦੇ ਹੋਏ ਹੇਠਾਂ ਹੀ ਜਮੀਨ ਤੇ ਲੇਟ ਗਏ। ਉਸਨੂੰ ਲੇਟੇ ਹੋਏ ਨੂੰ ਅਜੇ ਦੋ ਕੁ ਮਿੰਟ ਹੀ ਹੋਏ ਹੋਣਗੇ, ਅਜੇ ਅੱਖਾਂ ਬੰਦ ਹੀ ਕੀਤੀਆਂ ਸਨ ਕਿ ਸੱਚੇ ਪਾਤਸ਼ਾਹ ਜੀ ਫੇਰ ਵਾਪਸ ਆ ਗਏ। ਉਸਨੇ ਆਪਣੇ ਸਾਥੀਆਂ ਨੂੰ ਏਦਾਂ ਕਹਿੰਦੇ ਹੋਏ ਸੁਣਿਆ ਕਿ ''ਪਾਤਸ਼ਾਹ ਜੀ ਆ ਗਏ ਹਨ।'' ਪਰ ਉਸਨੂੰ ਵਿਸ਼ਵਾਸ ਨਹੀਂ ਸੀ। ਜਦੋਂ ਉਸਨੇ ਅੱਖਾਂ ਖੋਲ੍ਹੀਆਂ ਤਾ ਉਸਦੀ ਹੈਰਾਨੀ ਦੀ ਕੋਈ ਹੱਦ ਹੀ ਨਾ ਰਹੀ। ਸੱਚੇ ਪਾਤਸ਼ਾਹ ਜੀ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚਮੁੱਚ ਉਹਦੇ ਸਾਹਮਣੇ ਸਾਖਿਆਤ ਰੂਪ ਵਿਚ ਦਰਸ਼ਨ ਦੇ ਰਹੇ ਸਨ। ਉਹਨਾਂ ਨੇ ਉਹਦੇ ਇਕ ਮਿੱਤਰ ਨੂੰ ਤ੍ਰਿਲੋਕ ਸਿੰਘ ਬਾਰੇ ਪੁੱਛਿਆ – ''ਇਹ ਕੌਣ ਹੈ ?'' ਉਸਨੇ ਕਿਹਾ – ''ਗਰੀਬ ਨਿਵਾਜ਼ ਜੀਓ, ਇਹਨੂੰ ਅਸੀਂ ਬੈਂਕਾਕ ਤੋਂ ਆਪਣੇ ਨਾਲ ਲੈਕੇ ਆਏ ਹਾਂ।'' ਗਰੀਬ ਨਿਵਾਜ਼ ਜੀ ਨੇ ਇਕੋ ਹੀ ਨਜ਼ਰ ਨਾਲ ਉਸਨੂੰ ਵੇਖਿਆ ਤੇ ਬਚਨ ਕੀਤਾ – ''ਦਾੜ੍ਹੀ ਭਰ ਕੇ ਰੱਖੋ।''

ਗਰੀਬ ਨਿਵਾਜ਼ ਜੀ ਨੇ ਤ੍ਰਿਲੋਕ ਸਿੰਘ ਤੇ ਕ੍ਰਿਪਾ ਕੀਤੀ। ਅੰਤ ਵਿਚ ਜਦੋਂ ਸੰਮੇਲਨ ਦਾ ਭੋਗ ਪਿਆ ਤਾਂ ਤ੍ਰਿਲੋਕ ਸਿੰਘ ਵੀ ਆਪਣੇ ਮਿੱਤਰਾਂ ਨਾਲ ਵਾਪਸੀ ਵਾਸਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਤੇ ਬਖਸ਼ਿਸ਼ਾਂ ਤੇ ਛੁੱਟੀਆਂ ਮੰਗਣ ਗਏ ਤਾਂ ਗਰੀਬ ਨਿਵਾਜ਼ ਜੀ ਨੇ ਹੁਕਮ ਕੀਤਾ – ''ਬੈਂਕਾਕ ਪਹੁੰਚ ਕੇ ਖਬਰ ਕਰ ਦੇਈਂ।''

ਤ੍ਰਿਲੋਕ ਸਿੰਘ ਦੀ ਵਾਪਸੀ ਦੀ ਟਿਕਟ ਕੰਨਫਰਮ ਨਹੀਂ ਸੀ। ਹਵਾਈ ਅੱਡੇ ਤੇ ਪਹੁੰਚ ਕੇ ਟਿਕਟ ਕੰਨਫਰਮ ਨਾ ਹੋਣ ਕਾਰਨ ਬੜੇ ਪਰੇਸ਼ਾਨ ਸਨ। ਇਸ ਲਈ ਇਹਨਾਂ ਨੇ ਇਕ ਪਾਸੇ ਹੋ ਧਿਆਨ ਮਗਨ ਹੋ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ – ''ਗਰੀਬ ਨਿਵਾਜ਼ ਜੀਓ, ਆਪ ਜੀ ਹੀ ਕ੍ਰਿਪਾ ਕਰੋ ਜੀ।'' ਏਨੇ ਨੂੰ ਘੋਸ਼ਣਾ ਹੋਈ ਕਿ ਬੈਂਕਾਕ ਜਾਣ ਦੀਆਂ ਦੋ ਟਿਕਟਾਂ ਰੱਦ ਹੋ ਗਈਆਂ ਹਨ ਤੇ ਤ੍ਰਿਲੋਕ ਸਿੰਘ ਹੁਰਾਂ ਨੂੰ ਆਖਿਆ ਗਿਆ ਕਿ ਉਹ ਆਪਣੀ ਸੀਟ ਕੰਨਫਰਮ ਕਰਵਾ ਲੈਣ। ਤ੍ਰਿਲੋਕ ਸਿੰਘ ਨੇ ਮਨ ਹੀ ਮਨ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਤੇ ਜਾ ਕੇ ਆਪਣੀ ਸੀਟ ਕੰਨਫਰਮ ਕਰਵਾ ਲਈ। ਉਸ ਵਕਤ ਨਾ ਤੇ ਉਸਦੀ ਜੇਬ ਵਿਚ ਪੈਸੇ ਸਨ ਤੇ ਨਾ ਹੀ ਉਸਨੂੰ ਪੰਜਾਬੀ ਆਉਂਦੀ ਸੀ। ਪਰ ਸ੍ਰੀ ਸਤਿਗੁਰੂ ਜੀ ਨਾਲ ਉਸਦਾ ਬੰਗਲੌਰ ਤੋਂ ਵਾਪਸ ਬੈਂਕਾਕ ਜਾਣ ਦਾ ਵੀ ਬੰਦੋਬਸਤ ਹੋ ਗਿਆ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

### ਹੋਰ ਸਾਖੀ :-

ਇਕ ਵਾਰੀ ਤ੍ਰਿਲੋਕ ਸਿੰਘ ਜੀ 10-12 ਸਰੀਰਾਂ ਦੇ ਨਾਲ ਸ੍ਰੀ ਜੀਵਨ ਨਗਰ ਕੋਲ ਮਸਤਾਨ ਗੜ੍ਹ ਗਏ। ਉਸ ਸਮੇਂ ਸ੍ਰੀ ਸਤਿਗੁਰੂ ਜੀ ਮਸਤਾਨ ਗੜ੍ਹ ਦੀ ਸਾਧ ਸੰਗਤ ਨਾਲ ਬਚਨ ਬਿਲਾਸ ਕਰ ਰਹੇ ਸਨ। ਤ੍ਰਿਲੋਕ ਸਿੰਘ ਦੇ ਸਾਥੀਆਂ ਨੇ ਕਿਹਾ ਕਿ ਇਸ ਵਾਰ ਥਾਈਲੈਂਡ ਵਿਚ ਵਰਖਾ ਬਹੁਤ ਘੱਟ ਹੋਈ ਹੈ। ਇਸ ਕਰਕੇ ਥਾਈਲੈਂਡ ਦੇ ਪ੍ਰਧਾਨ ਮੰਤਰੀ ਨੇ ਜਨਤਾ ਨੂੰ ਚਿਤਾਵਨੀ ਦਿਤੀ ਹੈ ਕਿ ਉਹ ਪਾਣੀ ਦੀ ਵਰਤੋਂ ਘੱਟ ਤੋਂ ਘੱਟ ਕਰਨ। ਇਹ ਸਾਰੀ ਗੱਲ ਸੁਣਕੇ ਤ੍ਰਿਲੋਕ ਸਿੰਘ ਨੇ ਮੌਕਾ ਪਾ ਕੇ ਸਤਿਗੁਰਾਂ ਕੋਲ ਬੇਨਤੀ ਕੀਤੀ – ''ਸੱਚੇ ਪਾਤਸ਼ਾਹ ਜੀਓ, ਆਪ ਜੀ ਨੇ 1976 ਈ. ਵਿਚ ਇੰਗਲੈਂਡ 'ਤੇ ਕ੍ਰਿਪਾ ਕੀਤੀ ਸੀ ਗਰਮੀ ਤੋਂ ਰਾਹਤ ਦਿਵਾਉਣ ਵਾਸਤੇ। ਉਥੇ ਕਾਫੀ ਮੀਂਹ ਪੁਆਇਆ ਸੀ। ਉਸੇ ਤਰ੍ਹਾਂ ਸਾਡੇ ਤੇ ਵੀ ਕ੍ਰਿਪਾ ਕਰੋ ਜੀ। ਥਾਈਲੈਂਡ ਵਿਚ ਵੀ ਬਾਰਿਸ਼ ਪੁਆਓ ਜੀ।''

ਤਾਂ ਪਾਤਸ਼ਾਹ ਜੀ ਨੇ ਬਚਨ ਕੀਤਾ – ''ਮੈਂ ਕੁੱਝ ਨਹੀਂ ਕੀਤਾ।'' ਮਸਤਾਨ ਗੜ੍ਹ ਨੂੰ ਵਾਪਸ ਆਉਂਦੇ ਆਉਂਦੇ ਨਾਲ ਨਾਲ ਸੰਤ ਜਗਤਾਰ ਸਿੰਘ ਹੁਰੀਂ ਵੀ ਚਲ ਰਹੇ ਸਨ। ਉਹਨਾਂ ਬਚਨ ਕੀਤਾ – ''ਹੁਣ ਸਤਿਗੁਰੂ ਜੀ ਬੈਂਕਾਕ ਤੇ ਵੀ ਕ੍ਰਿਪਾ ਕਰਨਗੇ।'' ਸਤਿਗੁਰੂ ਜੀ ਦਾ ਬੈਂਕਾਕ ਦਾ ਅਗਲਾ ਦੌਰਾ ਸੀ। ਤ੍ਰਿਲੋਕ ਸਿੰਘ ਨੂੰ ਪੂਰਾ ਪੂਰਾ ਵਿਸ਼ਵਾਸ ਸੀ ਕਿ ਸੱਚੇ ਪਾਤਸ਼ਾਹ ਜੀ ਦੇ ਬੈਂਕਾਕ ਚਰਨ ਪੈਂਦੇ ਹੀ ਬਾਰਸ਼ ਜਰੂਰ ਹੋਵੇਗੀ। ਉਸਨੇ ਬੈਂਕਾਕ ਪਹੁੰਚ ਕੇ ਆਪਣੇ ਮਿੱਤਰਾਂ ਨੂੰ ਇਹ ਗੱਲ ਠੋਕ ਵਜਾਕੇ ਆਖੀ ਕਿ ''ਜਿਸ ਦਿਨ ਸਤਿਗੁਰੂ ਜੀ ਬੈਂਕਾਕ ਪਧਾਰਨਗੇ ਉਸੇ ਦਿਨ ਏਥੇ ਬਾਰਸ਼ ਹੋਵੇਗੀ।''

ਸੱਚੇ ਪਾਤਸ਼ਾਹ ਜੀ ਮਾਰਚ ਦੀ 11 ਤਾਰੀਖ ਨੂੰ ਬੈਂਕਾਕ

ਦੀ ਧਰਤੀ ਨੂੰ ਤਾਰਨ, ਉਸਦੀ ਪਿਆਸ ਬੁਝਾਉਣ ਬੈਂਕਾਕ ਗਏ। ਅਗਲੇ' ਦਿਨ ਹੀ ਖੂਬ ਬਾਰਸ਼ ਹੋਈ। ਏਨੀ ਬਾਰਸ਼ ਹੋਈ ਕਿ ਕਈ ਦਿਨ ਹੁੰਦੀ ਰਹੀ। ਡੈਮ ਖੂਬ ਭਰ ਗਿਆ। ਪਾਣੀ ਦਾ ਪੱਧਰ ਉਚਾ ਹੋ ਗਿਆ। ਬਾਰਿਸ਼ ਹੋਰ ਜ਼ਿਆਦਾ ਹੋਣ ਕਾਰਨ ਇਕ ਤਰ੍ਹਾਂ ਨਾਲ ਹੜ੍ਹ ਆ ਗਿਆ। ਪਰ ਸਤਿਗੁਰੂ ਜੀ ਅਜੇ ਵੀ ਆਪਣੀ ਵਡਿਆਈ ਨੂੰ ਛੁਪਾਉਣ ਖਾਤਰ ਬਚਨ ਕਰੀ ਜਾਣ – ''ਮੈਂ ਤੇ ਕੁੱਝ ਨਹੀਂ ਕੀਤਾ। ਅਕਾਲ ਪੁਰਖ ਨੇ ਬੈਂਕਾਕ ਵਾਸੀਆਂ ਤੇ ਕ੍ਰਿਪਾ ਕਰ ਹੀ ਦਿਤੀ।''

ਇਹੋ ਜਿਹੇ ਦੀਨ ਦਿਆਲ ਸਤਿਗੁਰੂ ਅਕਾਲ ਪੁਰਖ ਨੂੰ ਵਾਰ ਵਾਰ ਸਾਡਾ ਪ੍ਰਣਾਮ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

## ਹੋਰ ਸਾਖੀ :

1 ਜੁਲਾਈ 2001 ਨੂੰ ਤ੍ਰਿਲੋਕ ਸਿੰਘ ਜੀ ਆਪਣੇ ਸਾਥੀ ਹਰਪਾਲ ਸਿੰਘ ਜੀ ਸਮੇਤ ਸ੍ਰੀ ਭੈਣੀ ਸਾਹਿਬ ਆਏ। ਉਥੇ ਪਹੁੰਚ ਕੇ ਉਹਨਾਂ ਨੇ ਇਕ ਅਜੀਬ ਨਜ਼ਾਰਾ ਵੇਖਿਆ। ਜਦੋਂ ਤ੍ਰਿਲੋਕ ਸਿੰਘ ਦਰਸ਼ਨ ਕਰਨ ਸ੍ਰੀ ਸਤਿਗੁਰੂ ਜੀ ਦੇ ਡੇਰੇ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ ਬਹੁਤ ਮੁਸਕਾਏ ਤੇ ਇਹਨਾਂ ਨੂੰ ਅਪਾਰ ਖੁਸ਼ੀਆਂ ਬਖਸ਼ੀਆਂ।

ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜੀ ਦੇ ਬਗੀਚੇ ਵਿਚ ਇਕ ਮੋਰ ਹਰ ਰੋਜ਼ ਆਇਆ ਕਰਦਾ ਸੀ। ਉਹ ਹਰ ਰੋਜ਼ ਦੀ ਤਰ੍ਹਾਂ ਆਇਆ। ਸੱਚੇ ਪਾਤਸ਼ਾਹ ਜੀ ਨੇ ਆਪਣੇ ਪਵਿੱਤਰ ਕਰ ਕੰਵਲਾਂ ਨਾਲ ਉਸਨੂੰ ਸੋਧ ਦਾ ਪ੍ਰਸ਼ਾਦਾ ਇਕ ਇਕ ਬੁਰਕੀ ਕਰਕੇ ਛਕਾਇਆ। ਪ੍ਰਸ਼ਾਦਾ ਛਕਣ ਤੋਂ ਬਾਅਦ ਵੀ ਮੋਰ ਆਪਣੀ ਜਗ੍ਹਾਂ ਤੋਂ ਨਾ ਹਿਲਿਆ। ਇਸ ਤਰ੍ਹਾਂ ਸੀ ਜਿਵੇਂ ਉਹ ਵੀ ਅੱਜ ਸਤਿਗੁਰੂ ਜੀ ਦੇ ਰੱਜ ਕੇ ਦਰਸ਼ਨ ਕਰਨਾ ਚਾਹੁੰਦਾ ਸੀ। ਹੋਰ ਸਾਧ ਸੰਗਤ ਸਤਿਗੁਰੂ ਜੀ ਦੇ ਸਨਮੁੱਖ ਹੋ ਕੁੱਝ ਕੁ ਅਰਜ ਬੇਨਤੀਆਂ ਕਰਨੀਆਂ ਚਾਹੁੰਦੀਆਂ ਸਨ। ਪਰ ਮੋਰ ਸੀ ਕਿ ਉਥੋਂ ਹਟਣ ਦਾ ਨਾਮ ਹੀ ਨਹੀਂ ਸੀ ਲੈ ਰਿਹਾ। ਫਿਰ ਸੱਚੇ ਪਾਤਸ਼ਾਹ ਜੀ ਹੁਕਮ ਕੀਤਾ – ''ਦੂਰ ਚਲਿਆ ਜਾ।'' ਪਰ ਉਹ ਮੋਰ ਟਸ ਤੋਂ ਮਸ ਨਾ ਹੋਇਆ। ਗਰੀਬ ਨਿਵਾਜ਼ ਜੀ ਨੂੰ ਉਸ ਮੋਰ ਤੇ ਇਉਂ ਭਾਸਦਾ ਸੀ ਜਿਵੇਂ ਗੁੱਸਾ ਆਇਆ ਹੋਵੇ, ਪਰ ਗਰੀਬ ਨਿਵਾਜ਼ ਜੀ ਤੇ ਗੁੱਸੇ ਵਿਚ ਵੀ ਜੀਵਾਂ ਦਾ ਭਲਾ ਹੀ ਕਰਦੇ ਹਨ। ਉਹ ਹਰ ਵਕਤ ਜੀਵਾਂ ਨੂੰ ਤਾਰਦੇ ਹਨ। ਇਸ ਲਈ ਆਪ ਜੀ ਦੇ ਗੁੱਸੇ ਵਿਚ ਵੀ ਮੋਰ ਦੀ ਜੀਵ ਆਤਮਾ ਦਾ ਕਲਿਆਣ ਸੀ। ਮੋਰ ਅੰਤਲੇ ਸਮੇਂ ਵਿਚ ਗਰੀਬ ਨਿਵਾਜ਼ ਜੀ ਦੇ ਰੱਜ ਰੱਜ ਕੇ ਦਰਸ਼ਨ ਕਰ ਆਪਣੇ ਜੀਵਨ ਦੀਆਂ ਭੁੱਲ ਬਖਸ਼ਾ ਰਿਹਾ ਸੀ। ਆਖਰ ਮੋਰ ਦੀ ਜਿੱਦ ਨੇ ਆਪਣੀਆਂ ਭੁੱਲਾਂ ਬਖਸ਼ਾ ਹੀ ਲਈਆਂ। ਗਰੀਬ ਨਿਵਾਜ਼ ਜੀ ਨੇ ਆਪਣੀ ਉਂਗਲ ਨਾਲ ਉਸਨੂੰ ਇਸ਼ਾਰਾ ਕੀਤਾ ਜਿਸ ਤਰ੍ਹਾਂ ਮੋਰ ਨੂੰ ਹੁਕਮ ਕਰ ਰਹੇ ਹੋਣ ''ਜਾ ਉਪਰ ਚਲਿਆ ਜਾ।'' ਬੱਸ ਮੋਰ ਉਪਰ ਉਡ ਗਿਆ। ਐਸਾ ਉਪਰ ਉਡਿਆ ਕਿ ਇਸ ਸੰਸਾਰ ਤੋਂ ਹੀ ਉਪਰ ਉਡ ਗਿਆ। ਅਗਲੇ ਦਿਨ ਪਤਾ ਲਗਿਆ ਕਿ ਮੋਰ ਖਤਮ ਹੋ ਗਿਆ ਸੀ। ਹਰਪਾਲ ਸਿੰਘ ਤੇ ਤ੍ਰਿਲੋਕ ਸਿੰਘ ਹੁਰੀਂ ਹੁਣ ਸਮਝੇ ਕਿ ਪਾਤਸ਼ਾਹ ਜੀ ਕੋਲੋਂ ਤੇ ਮੋਰ ਆਪਣੀ ਗਤੀ ਕਰਵਾ ਰਿਹਾ ਸੀ ਤੇ ਪਾਤਸ਼ਾਹ ਜੀ ਕ੍ਰਿਪਾ ਕਰਕੇ ਉਸਨੂੰ ਮੁਕਤੀ ਪ੍ਰਦਾਨ ਕਰ ਰਹੇ ਸਨ। ਧੰਨ ਹਨ ਮੁਕਤੀ ਦਾਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !



# ਜਹਾਜ ਦੀ ਪੂਰੀ ਕੀਮਤ ਦੀ ਸਮਰਥਾ ਬਖਸ਼ੀ

ਸੰਬੰਧਤ ਸੰਤ ਰਣਜੀਤ ਸਿੰਘ ਜੀ ਸਪੁੱਤਰ ਗਿਆਨੀ ਹੀਰਾ ਸਿੰਘ ਜੀ
ਪਿੰਡ ਰਸਾੜਾ ਜਲੰਧਰ

ਇਕ ਕਹਾਵਤ ਹੈ ਕਿ ਪਾਰਸਮਣੀ ਆਪਣੀ ਛੋਹ ਨਾਲ ਲੋਹੇ ਨੂੰ ਸੋਨਾ ਬਣਾ ਦਿੰਦੀ ਹੈ। ਬਰਫ ਅਤੇ ਸ਼ੀਤਲਤਾ ਦੇ ਕੋਲ ਆਉਣ ਨਾਲ ਗਰਮੀ ਦੌੜ ਜਾਂਦੀ ਹੈ। ਏਸੇ ਤਰ੍ਹਾਂ ਹੀ ਸਤਿਗੁਰੂ ਦੀ ਪ੍ਰਾਪਤੀ ਅਤੇ ਸਾਧ ਸੰਗਤ ਦਾ ਸੰਗ ਹੋਣ ਨਾਲ ਆਦਮੀ ਦੇ ਅੰਦਰੋਂ ਦੁਸ਼ਟਤਾ, ਈਰਖਾ ਦੌੜ ਜਾਂਦੀ ਹੈ ਅਤੇ ਸੱਜਣਤਾਈ ਪ੍ਰਵੇਸ਼ ਕਰ ਜਾਂਦੀ ਹੈ। ਇਹੀ ਚਮਤਕਾਰ ਅਸੀਂ ਹਜਾਰਾਂ ਨਹੀਂ ਲੱਖਾਂ ਨਾਮਧਾਰੀਆਂ ਤੇ ਵਾਪਰਦੇ ਵੇਖੇ ਹਨ। ਜਿਹਨਾਂ ਦਾ ਜੀਵਨ ਸ੍ਰੀ ਸਤਿਗੁਰੂ ਜੀ ਦੀ ਪਾਰਸ ਛੋਹ ਨੇ ਬਦਲ ਕੇ ਰੱਖ ਦਿਤਾ ਹੈ ਉਹਨਾਂ ਚਮਤਕਾਰਾਂ ਵਿਚੋਂ ਇਕ ਚਮਤਕਾਰ ਮੈਂ ਏਥੇ ਲਿਖ ਰਿਹਾ ਹਾਂ। ਜਿਸਨੂੰ ਲਿਖਦੇ ਹੋਏ ਮੈਨੂੰ ਬੜੀ ਪ੍ਰਸੰਨਤਾ ਮਹਿਸੂਸ ਹੋ ਰਹੀ ਹੈ।

ਸ੍ਰਦਾਰ ਰਣਜੀਤ ਸਿੰਘ ਜੀ ਗੈਰ ਨਾਮਧਾਰੀ ਸਨ। ਉਹਨਾਂ ਤੇ ਸ੍ਰੀ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਹੋ ਗਈ। ਇਹ ਕਥਾ ਅਤਿਅੰਤ ਰੋਚਿਕ ਅਤੇ ਆਸਥਾ ਨਾਲ ਭਰਪੂਰ ਹੈ। ਇਹ ਹੀ ਨਹੀਂ ਇਹ ਘਟਨਾ ਦੂਸਰਿਆਂ ਲਈ ਵੀ ਪ੍ਰੇਰਨਾ ਸ੍ਰੋਤ ਹੈ। ਇਹ ਸਮਾਜ ਕਲਿਆਣ ਅਤੇ ਜੀਵ ਕਲਿਆਣ ਦਾ ਇਕ ਸਾਧਨ ਵੀ ਹੈ।

ਸ੍ਰਦਾਰ ਜੀ ਇਕ ਸਿੱਖ ਜਿੰਮੀਦਾਰ ਦੇ ਘਰ ਪੈਦਾ ਹੋਏ। ਉਹਨਾਂ ਦੇ ਮਨ ਵਿਚ ਵਿਦੇਸ਼ ਜਾਣ ਤੇ ਉਥੇ ਜਾਕੇ ਧਨ ਕਮਾਉਣ ਦੀ ਇੱਛਾ ਪੈਦਾ ਹੋਈ। ਉਹ ਕਿਸੇ ਨਾ ਕਿਸੇ ਤਰ੍ਹਾਂ ਕਈ ਰਸਤਿਆਂ ਤੋਂ ਹੋ ਕੇ ਗੈਰ-ਕਾਨੂੰਨੀ ਤਰੀਕੇ ਨਾਲ ਜਰਮਨੀ ਪਹੁੰਚਣ ਵਿਚ ਸਫਲ ਹੋ ਗਏ। ਉਥੇ ਪਹੁੰਚ ਕੇ ਵੀ ਉਨ੍ਹਾਂ ਨੂੰ ਕੋਈ ਖਾਸ ਕੰਮ ਨਾ ਮਿਲਿਆ।

ਸੰਨ 1980 ਵਿਚ ਇਕ ਚਮਤਕਾਰੀ ਘਟਨਾ ਘਟੀ। ਸ੍ਰਦਾਰ ਰਣਜੀਤ ਸਿੰਘ ਆਪਣੇ ਭਰਾ ਦੇ ਕੋਲ ਇਕ ਮਹੀਨੇ ਲਈ ਇੰਗਲੈਂਡ ਚਲੇ ਗਏ। ਉਥੇ ਉਹਨੂੰ ਇਕ ਪੰਜਾਬੀ ਭਾਸ਼ਾ ਵਿਚ 'ਦੇਸ਼ ਪ੍ਰੇਮ' ਸਮਾਚਾਰ ਪੱਤਰ ਪੜ੍ਹਣ ਨੂੰ ਮਿਲਿਆ। ਜਿਸ ਵਿਚ ਲਿਖਿਆ ਸੀ – ''ਨਾਮਧਾਰੀ ਸਤਿਗੁਰੂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਧ ਸੰਗਤ ਨੂੰ ਦਰਸ਼ਨ ਦੇਣ ਅਤੇ ਉਹਨਾਂ ਨੂੰ ਕ੍ਰਿਤਾਰਥ ਕਰਨ ਲਈ ਪਧਾਰਨ ਵਾਲੇ ਹਨ।'' 'ਦੇਸ਼ ਪ੍ਰੇਮ' ਸਮਾਚਾਰ ਪੱਤਰ ਵਿਚ ਸ੍ਰੀ ਸਤਿਗੁਰੂ ਜੀ ਦੇ ਦੌਰੇ ਦਾ ਪ੍ਰੋਗਰਾਮ ਵੀ ਪ੍ਰਕਾਸ਼ਿਤ ਹੋਇਆ ਸੀ। ਸ੍ਰਦਾਰ ਰਣਜੀਤ ਸਿੰਘ ਜੀ ਬਹੁਤ ਯਤਨ ਕਰਨ ਤੇ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਾ ਕਰ ਪਾਏ। ਪਰ ਸਤਿਗੁਰੂ ਜੀ ਦੀ ਤਸਵੀਰ ਵੇਖਕੇ ਉਸਦੇ ਮਨ ਵਿਚ ਸ਼ਰਧਾ ਤੇ ਪਿਆਰ ਜਾਗ ਪਿਆ। ਦਰਸ਼ਨ ਕਰਨ ਦੀ ਲਾਲਸਾ ਵੱਧ ਗਈ। ਉਸਨੇ ਆਪਣੇ ਮਨ ਵਿਚ ਦ੍ਰਿੜ ਨਿਸਚਾ ਕਰ ਲਿਆ ਕਿ ਉਹ ਹੁਣ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਜਰੂਰ ਕਰੇਗਾ।

ਛੁੱਟੀਆਂ ਖਤਮ ਹੋ ਗਈਆਂ। ਉਹ ਟਰਾਂਟੋ (ਕੈਨੇਡਾ) ਲਈ ਰਵਾਨਾ ਹੋਇਆ। ਜਹਾਜ ਵਿਚ ਉਸਨੇ ਮਾਸਾਹਾਰੀ ਭੋਜਨ ਵੀ ਕੀਤਾ ਤੇ ਸ਼ਰਾਬ ਵੀ ਪੀਤੀ। ਟਰਾਂਟੋ ਪਹੁੰਚਣ ਤੇ ਪਤਾ ਲੱਗਾ ਕਿ ਉਸਦਾ ਸਾਮਾਨ ਗੁੰਮ ਗਿਆ ਹੈ। ਅਗਲੇ ਦਿਨ ਫੇਰ ਉਹ ਆਪਣੇ ਇਕ ਮਿੱਤਰ ਦੇ ਨਾਲ ਟਰਾਂਟੋ ਹਵਾਈ ਅੱਡੇ ਤੇ ਆਪਣਾ ਸਾਮਾਨ ਲੱਭਣ ਲਈ ਗਿਆ। ਉਦੋਂ ਉਸਦੀ ਦਾੜ੍ਹੀ ਤੇ ਕੇਸ ਨਹੀਂ ਸਨ। ਹਵਾਈ ਅੱਡੇ ਤੇ ਉਸ ਨੇ ਬਹੁਤ ਸਾਰੇ ਨਾਮਧਾਰੀ ਸਿੱਖਾਂ ਨੂੰ ਵੇਖਿਆ। ਜਿਹਨਾਂ ਵਿਚ ਨਾਮਧਾਰੀ ਸੂਬਾ ਰੇਸ਼ਮ ਸਿੰਘ ਜੀ ਵੀ ਸਨ। ਰਣਜੀਤ ਸਿੰਘ ਨੇ ਸੂਬਾ ਰੇਸ਼ਮ ਸਿੰਘ ਤੋਂ ਪੁੱਛਗਿੱਛ ਕੀਤੀ ਕਿ ਉਹ ਉਥੇ ਕਿਸਨੂੰ ਲੈਣ ਆਏ ਹਨ ? ਸੂਬਾ ਜੀ ਨੇ ਉਸਨੂੰ ਸ੍ਰੀ ਸਤਿਗੁਰੂ ਜੀ ਦੇ ਆਉਣ ਦਾ ਸ਼ੁੱਭ ਸਮਾਚਾਰ ਸੁਣਾਇਆ। ਰਣਜੀਤ ਸਿੰਘ ਨੇ ਸੂਬਾ ਜੀ ਨੂੰ ਬੇਨਤੀ ਕੀਤੀ ਕਿ ਉਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਇਹ ਕਹਿਕੇ ਉਹ ਇਕ ਸ਼ਰਾਬ ਦੇ ਅੱਡੇ ਤੇ ਚਲਾ ਗਿਆ ਜੋ ਕਿ ਹਵਾਈ ਅੱਡੇ ਦੇ ਵਿਚ ਹੀ ਸੀ। ਉਥੇ ਜਾ ਕੇ ਉਹ ਸ਼ਰਾਬ ਦੀ ਵਰਤੋਂ ਕਰਨਾ ਚਾਹੁੰਦਾ ਸੀ। ਸੂਬਾ ਰੇਸ਼ਮ ਸਿੰਘ ਨੇ ਬੜਾ ਹੈਰਾਨ ਹੋ ਕੇ ਕਿਹਾ – ''ਆਪ ਸਤਿਗੁਰੂ ਜੀ ਦੇ ਦਰਸ਼ਨ ਵੀ ਕਰਨਾ ਚਾਹੁੰਦੇ ਹੋ ਤੇ ਸ਼ਰਾਬ ਵੀ ਪੀਣਾ ਚਾਹੁੰਦੇ ਹੋ।'' ਪਰ ਰਣਜੀਤ ਸਿੰਘ ਨੇ ਸੂਬਾ ਜੀ ਦੀ ਗੱਲ ਵੱਲ ਧਿਆਨ ਨਾ ਦਿਤਾ ਤੇ ਬਾਹਰ ਵੱਲ ਚਲਾ ਗਿਆ। ਉਥੇ ਜਾ ਕੇ ਤਿੰਨ ਚਾਰ ਪੈਗ ਸ਼ਰਾਬ ਦੇ ਲਏ। ਥੋੜ੍ਹੀ ਦੇਰ ਬਾਅਦ ਇਕ ਨਾਮਧਾਰੀ ਸਿੱਖ ਦੌੜਦਾ ਹੋਇਆ ਆਇਆ। ਉਸ ਨੇ ਦੱਸਿਆ ਕਿ ਸਤਿਗੁਰੂ ਜੀ ਆ ਗਏ ਹਨ, ਜੇ ਉਹ ਦਰਸ਼ਨ ਕਰਨਾ ਚਾਹੁੰਦਾ ਹੈ ਤਾਂ ਜਲਦੀ ਚਲੇ।''

ਇਹ ਸਹਿਜਧਾਰੀ ਸਿੱਖ ਮਾਸ ਮਦਿਰਾ ਦਾ ਸੇਵਨ ਕਰਨ ਵਾਲਾ ਰਣਜੀਤ ਸਿੰਘ ਸਤਿਗੁਰੂ ਜੀ ਕੋਲ ਆ ਗਿਆ ਤੇ ਹਜ਼ੂਰ ਸ੍ਰੀ ਸਤਿਗੁਰੂ ਜੀ ਨੂੰ 'ਸਤਿ ਸ੍ਰੀ ਅਕਾਲ' ਬੁਲਾ ਕੇ ਮੱਥਾ ਟੇਕਿਆ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਬਖਸ਼ਿੰਦ ਪਿਤਾ ਨੇ ਉਹਦੇ ਮੂੰਹ

ਵਿਚੋਂ ਆਉਂਦੀ ਸ਼ਰਾਬ ਦੀ ਬੋ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਸਨੂੰ ਆਪਣੀ ਛਾਤੀ ਨਾਲ ਹਿਰਦੇ ਨਾਲ ਲਾ ਲਿਆ। ਪਿੱਠ ਨੂੰ ਥਪਥਪਾਉਂਦਿਆਂ ਹੋਇਆਂ ਬਚਨ ਕੀਤੇ ਨੇ - ''ਹੁਣ ਕਰ ਲੈ ਦਰਸ਼ਨ, ਕਈ ਦਿਨਾਂ ਤੋਂ ਯਾਦ ਕਰ ਰਿਹਾ ਹੈਂ।'' ਫਿਰ ਪੁੱਛਿਆ - ''ਕਿਸਦਾ ਪੁੱਤਰ ਹੈ ?'' ਰਣਜੀਤ ਸਿੰਘ ਨੇ ਉਤਰ ਦਿੰਦਿਆਂ ਕਿਹਾ - ''ਮੈਂ ਸੂਦਾਰ ਹੀਰਾ ਸਿੰਘ ਦਾ ਪੁੱਤਰ ਹਾਂ।'' ਇਸ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ - ''ਅੱਜ ਤੋਂ ਮਾਸ ਸ਼ਰਾਬ ਛੱਡ ਦੇ।'' ਰਣਜੀਤ ਸਿੰਘ ਨੇ ਸਤਿਗੁਰੂ ਜੀ ਅੱਗੇ ਹੱਥ ਜੋੜ ਮਾਸ ਸ਼ਰਾਬ ਛੱਡਣ ਦਾ ਵਾਅਦਾ ਕੀਤਾ। ਇੱਕੀ ਸਾਲ ਮਾਸ ਸ਼ਰਾਬ ਦੇ ਨੇੜੇ ਨਹੀਂ ਗਿਆ ਪਰ ਕੇਸ ਅਜੇ ਵੀ ਨਹੀਂ ਸਨ ਰੱਖੇ।

ਰਣਜੀਤ ਸਿੰਘ ਨੇ ਤਿੰਨ ਚਾਰ ਮੇਲੇ ਆਪਣੇ ਪਿੰਡ ਰਸਾੜਾ (ਜਲੰਧਰ) ਕਰਵਾਏ ਪਰ ਅਜੇ ਕੇਸ ਨਾ ਰੱਖੇ। ਰਣਜੀਤ ਸਿੰਘ 1996 ਵਿਚ ਭਾਰਤ ਆਇਆ। ਇੰਗਲੈਂਡ ਜਾਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿੱਤ ਸ੍ਰੀ ਭੈਣੀ ਸਾਹਿਬ ਗਿਆ। ਦੀਵਾਨ ਲੱਗਾ ਹੋਇਆ ਸੀ। ਰਣਜੀਤ ਸਿੰਘ ਵੀ ਸਾਧ ਸੰਗਤ ਵਿਚ ਬੈਠ ਗਿਆ। ਉਸ ਦਿਨ ਕਿਸੇ ਦਾ ਭੋਗ ਸੀ। ਭੋਗ ਤੋਂ ਬਾਅਦ ਜਿਸਦਾ ਭੋਗ ਸੀ ਉਸਦੇ ਪੁੱਤਰ ਨੂੰ ਪੱਗ ਬੱਝਣੀ ਸੀ। ਸੋ ਸ੍ਰੀ ਸਤਿਗੁਰੂ ਜੀ ਉਸਦੇ ਸਿਰ ਤੇ ਦਸਤਾਰ ਸਜਾਉਣ ਦੀ ਕ੍ਰਿਪਾ ਕਰ ਰਹੇ ਸਨ। ਰਣਜੀਤ ਸਿੰਘ ਦੇ ਮਨ ਵਿਚ ਵਿਚਾਰ ਆਇਆ ਕਿ ਜੇ ਸਤਿਗੁਰੂ ਜੀ ਕ੍ਰਿਪਾ ਕਰਨ ਤੇ ਉਹਦੇ ਸਿਰ ਤੇ ਵੀ ਦਸਤਾਰ ਸਜਾਉਣ।

ਸ੍ਰੀ ਸਤਿਗੁਰੂ ਜੀ ਨੇ ਝੱਟ ਉਸਦਾ ਫੁਰਨਾ ਪੂਰਾ ਕੀਤਾ। ਅੰਤਰਯਾਮੀ ਸਤਿਗੁਰੂ ਜੀ ਨੇ ਦੋ ਮਿੰਟ ਵੀ ਨਾ ਲੱਗਣ ਦਿਤੇ ਉਹਦੀ ਇੱਛਾ ਪੂਰੀ ਕਰਨ ਲਈ। ਫੌਰੀ ਰਣਜੀਤ ਸਿੰਘ ਦੇ ਕੋਲ ਇਕ ਸਿੱਖ ਆਇਆ ਤੇ ਉਸ ਨੇ ਰਣਜੀਤ ਸਿੰਘ ਨੂੰ ਆਖਿਆ ਕਿ ਉਸਨੂੰ ਸੱਚੇ ਪਾਤਸ਼ਾਹ ਜੀ ਯਾਦ ਕਰ ਰਹੇ ਹਨ। ਰਣਜੀਤ ਸਿੰਘ ਨੇ ਜਾ ਕੇ ਸ੍ਰੀ ਸਤਿਗੁਰੂ ਜੀ ਨੂੰ ਪ੍ਰਣਾਮ ਕੀਤੀ ਤੇ ਕੋਲ ਹੀ ਬੈਠ ਗਿਆ। ਸੱਚੇ ਪਾਤਸ਼ਾਹ ਜੀ ਨੇ ਉਹਦੇ ਸਿਰ ਤੋਂ ਰੁਮਾਲ ਉਤਾਰ ਕੇ ਦਸਤਾਰ ਸਜਾ ਦਿਤੀ। ਹੁਣ ਉਹਦੇ ਮਨ ਵਿਚ ਵਿਚਾਰ ਆਇਆ ਕਿ ਸ੍ਰੀ ਸਤਿਗੁਰੂ ਜੀ ਤੇ ਜਾਣੀ ਜਾਣ ਹਨ। ਉਹ ਮਨ ਦੇ ਅੰਦਰ ਦੀ ਗੱਲ ਜਾਣ ਲੈਂਦੇ ਹਨ। ਉਹਨਾਂ ਤੋਂ ਸੰਸਾਰ ਵਿਚ ਕੁੱਝ ਵੀ ਛੁਪਿਆ ਨਹੀਂ ਹੈ। ਉਸਦੀ ਇੱਛਾ ਜਾਣ ਕੇ ਹੀ ਤਾਂ ਸਤਿਗੁਰੂ ਜੀ ਨੇ ਉਹਦੇ ਸਿਰ ਤੇ ਦਸਤਾਰ ਸਜਾ ਦਿਤੀ ਹੈ। ਹੁਣ ਸਤਿਗੁਰੂ ਜੀ ਨੂੰ ਕੋਈ ਬਸਤਰ ਭੇਟ ਕਰਨੇ ਚਾਹੀਦੇ ਹਨ। ਉਸੇ ਸਮੇਂ ਸ੍ਰੀ ਸਤਿਗੁਰੂ ਜੀ ਦੀਵਾਨ ਤੋਂ ਉਠਕੇ ਚਲੇ ਗਏ। ਸੂਦਾਰ ਰਣਜੀਤ ਸਿੰਘ ਆਪਣੇ ਪਿੰਡ ਰਸਾੜਾ ਲਈ ਚਲ ਪਿਆ ਤਾਂ ਕੀ ਵੇਖਦਾ ਹੈ ਕਿ ਅਚਾਨਕ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਅੱਗੇ ਆਪਣੀ ਕਾਰ ਰੋਕ ਲਈ। ਹੈਰਾਨ ਹੋਕੇ ਰਣਜੀਤ ਸਿੰਘ ਜੀ ਨੇ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਕਿ ''ਗਰੀਬ ਨਿਵਾਜ਼, ਆਪ ਜੀ ਨੇ ਦਸਤਾਰ ਤਾਂ ਸਜਾ ਦਿਤੀ ਹੈ, ਹੁਣ ਇਸ ਦੀ ਰੱਖਿਆ ਵੀ ਆਪ ਹੀ ਕਰੋ ਜੀ।'' ਤਾਂ ਸੱਚੇ ਪਾਤਸ਼ਾਹ ਜੀ ਹੁਕਮ ਕੀਤਾ - ''ਚਿੰਤਾ ਨਾ ਕਰ।'' ਉਸ ਦਿਨ ਤੋਂ ਪਿੱਛੋਂ ਸੂਦਾਰ ਰਣਜੀਤ ਸਿੰਘ ਨੇ ਕੇਸ ਰੱਖ ਲਏ ਤੇ ਪੱਕੇ ਨਾਮਧਾਰੀ ਸੰਤ ਰਣਜੀਤ ਸਿੰਘ ਜੀ ਬਣ ਗਏ।

**ਹੋਰ ਸਾਖੀ :-**

ਸ੍ਰੀਮਦ ਭਗਵਤ ਗੀਤਾ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਅਰਜੁਨ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ''ਜੋ ਮੈਨੂੰ ਜਿਸ ਜਗ੍ਹਾ, ਜਿਸ ਤਰ੍ਹਾਂ ਵੇਖਦਾ ਹੈ ਮੈਂ ਉਸਨੂੰ ਉਸੇ ਤਰ੍ਹਾਂ ਹੀ ਦਰਸ਼ਨ ਦਿੰਦਾ ਹਾਂ।'' ਸੱਚੇ ਪਾਤਸ਼ਾਹ ਜੀ ਸੱਚਿਦਾਨੰਦ ਜੀ ਸਤਿਗੁਰੂ ਮਹਾਰਾਜ ਸਰਬ ਵਿਆਪਕ ਹਨ। ਉਹਨਾਂ ਦੀ ਜੋ ਭਗਤੀ ਕਰਦਾ ਹੈ ਉਹ ਆਪ ਉਸਦੀ ਭਗਤੀ ਕਰਦੇ ਹਨ। ਜੋ ਉਸਨੂੰ ਯਾਦ ਰੱਖਦਾ ਹੈ ਉਹ ਉਸਨੂੰ ਯਾਦ ਰੱਖਦੇ ਹਨ।'' ਸਤਿਗੁਰੂ ਦੀ ਹੋਂਦ ਤਾਂ ਕੁਦਰਤ ਦਾ ਸੋਮਾ ਹੈ। ਜਿਸ ਤਰ੍ਹਾਂ ਕੁਦਰਤ ਆਪਣੇ ਸਾਰੇ ਗੁਣਾਂ ਨਾਲ ਭਰਪੂਰ ਹੁੰਦੀ ਹੈ ਉਸੇ ਤਰ੍ਹਾਂ ਸਤਿਗੁਰੂ ਵੀ ਆਪਣੇ ਆਪ ਵਿਚ ਪਰਿਪੂਰਨ ਹੁੰਦਾ ਹੈ। ਜੈ ਸ਼ੰਕਰ ਪ੍ਰਸਾਦ ਇਕ ਜਗ੍ਹਾ ਤੇ ਲਿਖਦੇ ਹਨ - ''ਗੁਰੂ (ਅਕਾਲ ਪੁਰਖ) ਹਰ ਇਕ ਫਲ, ਫੁੱਲ, ਪੱਤੇ ਅਤੇ ਕਲੀ-ਕੁੰਜ ਵਿਚ ਵਿਧਮਾਨ ਹੈ।'' ਪ੍ਰਕ੍ਰਿਤੀ ਪ੍ਰਮਾਤਮਾ ਅਤੇ ਸਤਿਗੁਰੂ ਮਹਾਰਾਜ ਦੀਆਂ ਭਾਸ਼ਾਵਾਂ ਦੀ ਕੋਈ ਸੀਮਾ ਨਹੀਂ ਹੈ। ਉਹ ਤਾਂ ਅਸੀਮ ਹਨ, ਗਿਣਨ ਤੋਂ ਬਾਹਰੀਆਂ ਹਨ। ਉਸ ਪਰਮਾਤਮਾ ਵਿਚ ਕੋਈ ਘਾਟ ਨਹੀਂ ਹੈ, ਜੇਕਰ ਘਾਟ ਹੈ ਤਾਂ ਮੇਰੇ ਵਿਚ ਹੈ। ਮੇਰਾ ਆਂਚਲ ਬਹੁਤ ਛੋਟਾ ਹੈ ਜੋ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਆਪਣੇ ਆਂਚਲ ਵਿਚ ਸਮੇਟ ਲਵਾਂ। ਆਪਣੇ ਛੋਟੇ ਜਿਹੇ ਆਂਚਲ ਵਿਚ, ਉਹਦੇ ਵਿਚੋਂ ਕੁੱਝ ਕੁ ਚੁਣ ਕੇ ਰੱਖ ਪਾਇਆ ਹਾਂ।''

ਕਦਮ ਕਦਮ ਤੇ ਸਤਿਗੁਰੂ ਮਹਾਰਾਜ ਦੀਆਂ ਲੀਲਾਵਾਂ ਅਨੇਕ ਰੂਪਾਂ ਵਿਚ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਅਸੀਂ ਕੇਵਲ ਉਹਨਾਂ ਨੂੰ ਵੇਖ ਹੀ ਸਕਦੇ ਹਾਂ। ਉਹਨਾਂ ਦਾ ਆਨੰਦ ਲੈ ਸਕਦੇ ਹਾਂ। ਉਹਨਾਂ ਨੂੰ ਯਾਦ ਕਰ ਸਕਦੇ ਹਾਂ।

ਇਕ ਵਾਰੀ ਸੂਦਾਰ ਰਣਜੀਤ ਸਿੰਘ ਜੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਏ। ਉਥੇ ਜਾ ਕੇ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਕੀਤੀ ਕਿ ਪਾਤਸ਼ਾਹ ਜੀ ਨੂੰ ਇਕ ਇੰਪੋਰਟਿਡ ਕਾਰ ਭੇਟ ਕਰਨਾ ਚਾਹੁੰਦੇ ਹਨ। ਸਤਿਗੁਰੂ ਜੀ ਬਚਨ ਕੀਤਾ - ''ਜਦੋਂ ਉਹਨਾਂ ਨੂੰ ਚਾਹੀਦੀ ਹੋਵੇਗੀ ਤਾਂ ਉਹ ਉਸਨੂੰ ਦੱਸ ਦੇਣਗੇ।''

ਤਿੰਨ ਮਹੀਨਿਆਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਉਸਨੂੰ ਫੋਨ ਕੀਤਾ ਕਿ ''ਉਹ ਅਫਰੀਕਾ ਗਏ ਸਨ, ਉਥੇ ਉਹਨਾਂ ਨੇ ਇਕ ਛੋਟਾ ਜਿਹਾ ਜਹਾਜ ਵੇਖਿਆ ਹੈ। ਉਸਦਾ ਮੁੱਲ 52 ਲੱਖ ਰੁਪਏ ਹੈ।'' ਫਿਰ ਸਤਿਗੁਰਾਂ ਹੁਕਮ ਕੀਤਾ - ''ਤੂੰ 32 ਲੱਖ ਦੇਅ, ਬਾਕੀ ਦਾ 20 ਲੱਖ ਅਸੀਂ ਕਿਸੇ ਹੋਰ ਕੋਲੋਂ ਲੈ ਲਵਾਂਗੇ।'' ਰਣਜੀਤ ਸਿੰਘ ਨੇ ਪ੍ਰਾਰਥਨਾ ਕੀਤੀ ਕਿ ''ਮਹਾਰਾਜ, ਮੈਂ ਆਪ ਜੀ ਨੂੰ 40 ਲੱਖ ਰੁਪਏ ਭੇਜਾਂਗਾ।''

ਅੱਧੇ ਘੰਟੇ ਬਾਅਦ ਰਣਜੀਤ ਸਿੰਘ ਦੀ ਪਤਨੀ ਕੰਮ ਤੋਂ ਘਰ ਵਾਪਸ ਆਈ। ਰਣਜੀਤ ਸਿੰਘ ਨੇ ਆਪਣੀ ਘਰਵਾਲੀ ਨੂੰ ਸ੍ਰੀ ਸਤਿਗੁਰੂ ਜੀ ਦੇ ਫੋਨ 'ਤੇ ਕੀਤੇ ਹੁਕਮ ਬਾਰੇ ਦੱਸਿਆ। ਨਾਲ ਹੀ ਉਸਨੇ ਦੱਸਿਆ ਕਿ ਉਸਨੇ ਸ੍ਰੀ ਸਤਿਗੁਰੂ ਜੀ ਨੂੰ 40 ਲੱਖ ਰੁਪੈ ਭੇਟਾ ਕਰਨ ਦੀ ਪੇਸ਼ਕਸ਼ ਕੀਤੀ ਹੈ। ਉਸਦੀ ਪਤਨੀ ਦੇ ਮਨ ਵਿਚ ਸਤਿਗੁਰਾਂ ਪ੍ਰਤੀ ਅਪਾਰ ਸ਼ਰਧਾ ਸੀ। ਉਸਨੇ ਆਪਣੇ ਪਤੀ ਨੂੰ ਕਿਹਾ ਕਿ "ਉਹ ਹੁਣੇ ਹੀ ਸ੍ਰੀ ਸਤਿਗੁਰੂ ਜੀ ਨੂੰ ਫੋਨ ਤੇ ਅਰਜ ਕਰਨ ਕਿ 40 ਲੱਖ ਨਹੀਂ ਜਹਾਜ ਦੀ ਪੂਰੀ ਕੀਮਤ 52 ਲੱਖ ਹੀ ਦੇਣਗੇ।"

ਸ੍ਰਦਾਰ ਰਣਜੀਤ ਸਿੰਘ ਨੇ ਉਸੇ ਵੇਲੇ ਫੋਨ ਕੀਤਾ ਕਿ "ਗਰੀਬ ਨਿਵਾਜ਼ ਜੀ, ਆਪ ਜੀ ਮੇਰੇ ਤੇ ਕ੍ਰਿਪਾ ਕਰੋ ਤਾਂ ਮੈਂ ਆਪ ਜੀ ਦੇ ਚਰਨਾਂ ਵਿਚ 52 ਲੱਖ ਰੁਪਏ ਹੀ ਭੇਟ ਕਰ ਸਕਾਂ।" ਅਰਜ ਪ੍ਰਵਾਨ ਹੋਈ ਤੇ ਇਸ ਤਰ੍ਹਾਂ ਰਣਜੀਤ ਸਿੰਘ ਨੇ ਸਤਿਗੁਰਾਂ ਦੀਆਂ ਖੁਸ਼ੀਆਂ ਲਈਆਂ। ਇਹ ਘਟਨਾ 1997 ਦੀ ਹੈ। ਰਣਜੀਤ ਸਿੰਘ ਦਾ ਕਹਿਣਾ ਹੈ ਕਿ ਉਹਨਾਂ ਕੋਲ ਇੰਗਲੈਂਡ ਵਿਚ ਕਿਰਾਏ ਦੀ ਜ਼ਮੀਨ ਬਹੁਤ ਹੈ। ਉਥੇ ਉਹ ਹਰੀ ਗੋਭੀ ਦੀ ਖੇਤੀ ਕਰਦੇ ਹਨ। ਉਸ ਸਾਲ ਗੋਭੀ ਦੀ ਫਸਲ ਸਾਰੀ ਦੀ ਸਾਰੀ ਖਰਾਬ ਹੋ ਗਈ ਸੀ। ਪਰ ਫੇਰ ਵੀ ਉਸਦਾ ਨੁਕਸਾਨ ਕੋਈ ਨਹੀਂ ਹੋਇਆ ਕਿਉਂਕਿ ਉਸ ਸਾਲ ਗੋਭੀ ਦੇ ਭਾਅ ਏਨੇ ਵੱਧ ਗਏ ਕਿ ਜਿੰਨੀ ਥੋੜ੍ਹੀ ਬਹੁਤ ਗੋਭੀ ਹੋਈ ਸੀ, ਉਸਦੀ ਕੀਮਤ 52 ਲੱਖ ਰੁਪੈ ਤੋਂ ਵੱਧ ਮਿਲੀ। ਰਣਜੀਤ ਸਿੰਘ ਦਾ ਕਹਿਣਾ ਹੈ ਕਿ ਇਸ ਗੁਰੂ ਘਰ ਵਿਚ ਸੌਦਾ ਕਰਨਾ ਉਸ ਸੱਚੇ ਸੌਦੇ ਦੇ ਬਰਾਬਰ ਹੈ ਜਿਸ ਸੱਚੇ ਸੌਦੇ ਦਾ ਪਾਤਸ਼ਾਹ ਆਪ ਸੌਦਾਗਰ ਹੈ। ਇਹ ਇਕ ਪਾਸੇ ਲੈ ਲੈਂਦੇ ਹਨ ਤੇ ਦੂਜੇ ਪਾਸੇ ਬਿਆਜ ਸਮੇਤ ਦੁਗਣਾ ਚੌਗੁਣਾ ਦੇ ਦਿੰਦੇ ਹਨ। ਉਹ ਗੁਰੂ ਨਾਨਕ ਸਰੂਪ ਸਚਿਦਾਨੰਦ ਅਵਤਾਰ ਹਨ।

**ਹੋਰ ਸਾਖੀ :-**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਇਕ ਇਕ ਪਲ ਚਮਤਕਾਰ ਪੂਰਨ ਘਟਨਾਵਾਂ ਨਾਲ ਭਰਿਆ ਹੈ। ਕਦਮ ਕਦਮ ਤੇ ਉਹਨਾਂ ਦੇ ਚਮਤਕਾਰ ਦਿਖਾਈ ਦਿੰਦੇ ਹਨ। ਉਹ ਤਾਂ ਹਰ ਵਕਤ ਜੀਵ ਕਲਿਆਣ ਲਈ ਯਤਨਸ਼ੀਲ ਹਨ। ਇਹ ਦੂਜੀ ਘਟਨਾ ਦਿਸੰਬਰ 2000 ਦੀ ਹੈ। ਸ੍ਰਦਾਰ ਰਣਜੀਤ ਸਿੰਘ ਨੇ ਕੂਕਾ ਮਾਰਕੀਟ ਗਾਰਡਨ ਇੰਗਲੈਂਡ ਵਿਚ ਵਿਦੇਸ਼ੀ ਨਾਗਰਿਕ ਨਜਾਇਜ਼ ਢੰਗ ਨਾਲ ਆਪਣੇ ਕੰਮ ਤੇ ਲਾ ਰੱਖੇ ਸਨ। ਭਾਵੇਂ ਉਹਨਾਂ ਨੂੰ ਪਤਾ ਸੀ ਕਿ ਇਹ ਕੰਮ ਗੈਰ-ਕਾਨੂੰਨੀ ਹੈ ਪਰ ਉਥੇ ਆਪਣੇ ਲੋਕਾਂ ਨਾਲੋਂ ਵਿਦੇਸ਼ੀ ਮਜਦੂਰ ਬਹੁਤ ਸਸਤੇ ਪੈਂਦੇ ਹਨ। ਇਸ ਕਰਕੇ ਜ਼ਿਆਦਾਤਰ ਲੋਕ ਇਹੋ ਜਿਹੇ ਮਜਦੂਰਾਂ ਨੂੰ ਹੀ ਆਪਣੇ ਕੰਮਾਂ ਤੇ ਰੱਖਦੇ ਹਨ।

ਇਕ ਦਿਨ ਰਣਜੀਤ ਸਿੰਘ ਦੇ ਫਾਰਮ ਉਤੇ ਪੁਲਿਸ ਨੇ ਛਾਪਾ ਮਾਰਿਆ। ਪੁਲਿਸ ਨੇ 8 ਮਜਦੂਰ ਫੜ ਲਏ ਜੋ ਕਿ ਗੈਰ-ਕਾਨੂੰਨੀ ਤੌਰ ਤੇ ਕੰਮ ਕਰ ਰਹੇ ਸਨ। ਇੰਗਲੈਂਡ ਵਿਚ ਅਜੇਹੇ ਅਪਰਾਧ ਦਾ ਦੰਡ ਪੰਜ-ਛੇ ਹਜਾਰ ਪੌਂਡ ਇਕ ਆਦਮੀ ਦਾ ਹੈ। ਇਸ ਤੋਂ ਇਲਾਵਾ ਜੇਲ੍ਹ ਵੀ ਭੇਜ ਦਿੰਦੇ ਹਨ। ਸ੍ਰਦਾਰ ਰਣਜੀਤ ਸਿੰਘ ਜੀ ਘਬਰਾ ਗਏ। ਉਹ ਇਸ ਲਈ ਕਿ ਸ੍ਰੀ ਸਤਿਗੁਰੂ ਜੀ ਅੱਗੇ ਪ੍ਰਾਰਥਨਾਂ ਨਹੀਂ ਸਨ ਕਰਨਾ ਚਾਹੁੰਦੇ। ਉਹਨਾਂ ਦੀ ਸੋਚ ਵੀ ਸਹੀ ਸੀ ਕਿ ਦੋਸ਼ ਅਸੀਂ ਕਰੀਏ ਤੇ ਅੱਗੋਂ ਸਤਿਗੁਰਾਂ ਨੂੰ ਕਿਉਂ ਕਹੀਏ। ਉਹਨਾਂ ਦੀ ਪਤਨੀ ਨੇ ਜੋ ਕਿ ਸ੍ਰੀ ਸਤਿਗੁਰੂ ਜੀ ਨੂੰ ਅਕਾਲ ਪੁਰਖ ਦੇ ਰੂਪ ਵਿਚ ਵੇਖਦੀ ਸੀ ਨੇ ਬੜਾ ਜੋਰ ਦਿਤਾ ਕਿ ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਕਰਨ। ਸਿੰਘਣੀ ਦੇ ਕਹਿਣ ਤੇ ਰਣਜੀਤ ਸਿੰਘ ਨੇ ਫੋਨ 'ਤੇ ਸਤਿਗੁਰੂ ਜੀ ਨੂੰ ਸਾਰੀ ਵਿਥਿਆ ਕਹਿ ਸੁਣਾਈ ਤੇ ਰੱਖਿਆ ਵਾਸਤੇ ਅਰਜ ਬੇਨਤੀ ਕੀਤੀ। ਸ੍ਰੀ ਸਤਿਗੁਰੂ ਜੀ ਨੇ ਸਾਰੀ ਵਿਥਿਆ ਬੜੇ ਧਿਆਨ ਨਾਲ ਸੁਣੀ ਤੇ ਹੁਕਮ ਕੀਤਾ - "ਸਿੰਘਣੀ ਸਮੇਤ 10 ਦਿਨ ਇਕ ਮਾਲਾ ਭਗੌਤੀ ਦੀ ਤੇ ਇਕ ਮਾਲਾ ਭਜਨ ਦੀ ਕਰੋ।" ਦਸ ਦਿਨਾਂ ਬਾਅਦ ਉਹਨਾਂ ਨੂੰ ਸੂਚਨਾ ਮਿਲੀ ਕਿ ਪੁਲਿਸ ਨੇ ਮਜਦੂਰਾਂ ਨੂੰ ਛੱਡ ਦਿਤਾ ਹੈ। ਅਦਾਲਤ ਵਿਚ ਉਹਨਾਂ ਦੀ ਕੋਈ ਪੁੱਛਗਿੱਛ ਵੀ ਨਹੀਂ ਹੋਈ। ਇਸ ਤਰਾਂ ਇਕ ਬਹੁਤ ਵੱਡੀ ਮੁਸੀਬਤ, ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਟਲ ਗਈ।

ਜਿਸ ਕੋ ਰਾਖੈ ਸਾਈਆਂ ਮਾਰ ਨਾ ਸਕੈ ਕੋਇ।
ਬਾਲ ਨ ਬਾਂਕਾ ਕਰ ਸਕੈ ਸਭ ਜੱਗ ਬੈਰੀ ਹੋਇ।

ਦੇ ਮਹਾਂਵਾਕ ਅਨੁਸਾਰ ਜਿਹਨਾਂ ਦੀ ਰੱਖਿਆ ਕਰਨ ਵਾਲੇ ਖੁਦ ਭਗਵਾਨ ਹੋਣ, ਉਹਨਾਂ ਦਾ ਕੋਈ ਕੁੱਝ ਨਹੀਂ ਵਿਗਾੜ ਸਕਦਾ। ਇਸ ਲਈ ਆਓ ਅਸੀਂ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮਨ ਲਗਾਈਏ, ਭਗਤੀ ਕਰੀਏ ਤੇ ਸੰਸਾਰ ਦੇ ਸਰਬ ਸੁੱਖ ਪ੍ਰਾਪਤ ਕਰਦੇ ਹੋਏ ਭਗਵਾਨ ਦੇ ਚਰਨਾਂ ਵਿਚ ਰਹਿ ਕੇ ਸੁੱਖ ਦੀ ਪ੍ਰਾਪਤੀ ਕਰੀਏ। ਇਹ ਸਭ ਕੁੱਝ ਸਮੇਂ ਦੇ ਮਾਲਕ ਦੇ ਚਰਨਾਂ ਵਿਚ ਹੀ ਰਹਿ ਕੇ ਸੰਭਵ ਹੋ ਸਕਦਾ ਹੈ। ਸਾਰੇ ਆਖੋ ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ। ਸ੍ਰਦਾਰ ਰਣਜੀਤ ਸਿੰਘ ਦੀ ਸਤਿਗੁਰਾਂ ਦੇ ਚਰਨਾਂ ਵਿਚ ਏਨੀ ਸ਼ਰਧਾ ਹੈ ਕਿ ਉਹ 2-3 ਹੋਲੇ ਮਹੱਲੇ ਕਰਵਾ ਚੁਕੇ ਹਨ ਤੇ ਹੁਣ ਸਤਿਗੁਰੂ ਰਾਮ ਸਿੰਘ ਜੀ ਤੇ ਵੀਡੀਓ ਕੈਸੇਟ ਵੀ ਬਣਾਇਆ ਹੈ। ਜੋ ਸੱਚੇ ਪਾਤਸ਼ਾਹ ਜੀ ਦੇ ਹੁਕਮ ਨਾਲ ਸਾਰੀ ਸਾਧ ਸੰਗਤ ਨੂੰ ਦੁਨੀਆਂ ਦੇ ਕੋਨੇ ਕੋਨੇ ਵਿਚ ਪਹੁੰਚਾਇਆ ਜਾ ਰਿਹਾ ਹੈ। ਸੰਤ ਜੀ ਦੇ ਦੋ ਬੇਟੀਆਂ ਤੇ ਇਕ ਪੁੱਤਰ ਹਨ। ਪੁੱਤਰ ਨੇ ਹਾਲੇ ਤਕ ਕੇਸ ਨਹੀਂ ਰੱਖੇ। ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਉਹਦੇ ਪੁੱਤਰ ਨੂੰ ਸਿੱਖੀ ਬਖਸ਼ਣ। ਮੈਂ ਸੰਤਾਂ ਦੇ ਘਰ 2002 ਵਿਚ ਦਰਸ਼ਨ ਕਰ ਆਇਆ ਹਾਂ ਤੇ ਉਹਨਾਂ ਦੇ ਬੱਚਿਆਂ ਨੂੰ ਸਤਿਗੁਰਾਂ ਦੀਆਂ ਸਾਖੀਆਂ ਸੁਣਾ ਆਇਆ ਹਾਂ।

# ਸਹਿਜ-ਸੁਭਾਅ ਬੋਲੇ ਬਚਨ ਪੂਰੇ ਹੋਣੇ

### ਸੰਬੰਧਤ ਸੰਤ ਦਿਆਲ ਸਿੰਘ ਜੀ, ਨੈਰੋਬੀ ਵਾਲੇ

ਸੰਤ ਦਿਆਲ ਸਿੰਘ ਹੁਰਾਂ ਦਾ ਪ੍ਰਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਤੁਰਿਆ ਆ ਰਿਹਾ ਹੈ। ਸੰਤ ਦਿਆਲ ਸਿੰਘ ਹੁਰੀਂ ਵੀ ਪੱਕੇ ਨਾਮਧਾਰੀ ਸਿੱਖ ਹਨ। ਸ਼ੁਰੂ ਤੋਂ ਹੀ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਪਾਰ ਸ਼ਰਧਾ ਰੱਖਦੇ ਹਨ। ਇਹਨਾਂ ਦੀਆਂ ਨਜ਼ਰਾਂ ਵਿਚ ਦੋਵੇਂ ਸਤਿਗੁਰੂ ਜੀ ਇਕੋ ਹੀ ਸਰੂਪ ਹਨ। ਕਿਉਂਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੱਦ ਦੇ ਲੰਮੇ ਸਨ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਕੱਦ ਦੇ ਜ਼ਰਾ ਕੁ ਘੱਟ। ਇਹਨਾਂ ਦਾ ਕਹਿਣ ਹੈ ਕਿ ਉਸੇ ਸਤਿਗੁਰੂ ਜੀ ਨੇ ਇਹ ਰੂਪ ਧਾਰ ਲਿਆ ਹੈ। ਕਈ ਗੱਲਾਂ ਵਿਚ ਸਮਾਨਤਾ ਕਰਦਿਆਂ ਇਕ ਵਾਰੀ ਕਹਿਣ ਲੱਗੇ -

ਜਦੋਂ ਇਹ ਅਜੇ 18 ਕੁ ਵਰ੍ਹੇ ਦੇ ਸਨ ਤਾਂ ਇਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ ਕਰਦਿਆਂ ਇਕ ਦਿਨ ਪੁੱਛਿਆ ਕਿ ''ਗਰੀਬ ਨਿਵਾਜ਼, ਆਪ ਜੀ ਭਜਨ ਤਾਂ ਬੜੀ ਤੇਜ ਤੇਜ ਕਰਦੇ ਹੋ ਤੇ ਮਣਕਾ ਬੜੀ ਹੌਲੀ ਹੌਲੀ ਅੱਗੇ ਕਰਦੇ ਹੋ ਤੇ ਫੇਰ ਜਾਮਨ ਅੱਗੇ ਕਰਨ ਵੇਲੇ ਸੱਤ-ਅੱਠ ਮਣਕੇ ਇਕੋ ਵਾਰੀ ਹੀ ਅੱਗੇ ਕਰ ਦਿੰਦੇ ਹੋ ਤਾਂ ਇਹ ਕੀ ਕਾਰਨ ਹੈ ?'' ਤਾਂ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਤਰ ਦਿਤਾ - ''ਮੈਂ ਤਾਂ ਅੱਠ ਅੱਠ ਵਾਰੀ ਬੋਲਕੇ ਮਣਕਾ ਅੱਗੇ ਕਰਦਾ ਹਾਂ ਤੇ ਇਸ ਤਰ੍ਹਾਂ ਅੱਠ ਮਾਲਾ ਇਕੋ ਵਾਰੀ ਹੋ ਜਾਂਦੀਆਂ ਹਨ।'' ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ''ਮੈਂ ਵੀ ਏਦਾਂ ਹੀ ਕਰਦਾ ਹਾਂ।'' ਤੇ ਨਾਲ ਹੀ ਪੁੱਛਿਆ - ''ਦਿਆਲ ਜੀ ਇਹ ਕਦੋਂ ਕੁ ਦੀ ਗੱਲ ਹੈ ?'' ਤਾਂ ਸੰਤ ਦਿਆਲ ਸਿੰਘ ਜੀ ਨੇ ਆਖਿਆ - ''ਇਹ ਸੰਨ 1942 ਦੀ ਗੱਲ ਹੈ। ਉਹ ਉਦੋਂ 18 ਕੁ ਸਾਲਾਂ ਦਾ ਹੋਵੇਗਾ।''

ਮਤਲਬ ਸੰਤ ਦਿਆਲ ਸਿੰਘ ਜੀ ਦਾ ਜਨਮ ਸੰਨ 1924 ਈਸਵੀ ਦਾ ਹੋਇਆ। ਆਸਾ ਜੀ ਦੀ ਵਾਰ ਵਾਰੇ ਦੇ ਰੂਪ ਵਿਚ ਲਾਉਣ ਲਈ ਪ੍ਰਸਿੱਧ ਹਨ। ਸੰਤ ਪ੍ਰੀਤਮ ਸਿੰਘ ਜੀ ਪੱਧੀ ਵਾਲੇ ਸੰਤ ਗਿਆਨਾ ਸਿੰਘ ਜੀ ਤੇ ਫੇਰ ਨੰਬਰ ਆਉਂਦਾ ਸੀ ਸੰਤ ਦਿਆਲ ਸਿੰਘ ਜੀ ਦਾ। ਉਚੀਆਂ ਸੁਰਾਂ ਵਿਚ ਵਾਰਾ ਲਾਉਣਾ। ਪਾਠੀ ਪੱਕੇ, ਪਾਠ ਏਨਾ ਸ਼ੁੱਧ ਕਰਨਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਸ਼ੁੱਧ ਪਾਠ ਕਰਨ ਦੀ ਸੰਥਾ ਲੈਣੀ ਤੇ ਫੇਰ ਸ੍ਰੀ ਸਤਿਗੁਰੂ ਜੀ ਨੂੰ ਪਾਠ ਸੁਣਾਉਣਾ।

ਪਾਠ ਬਾਰੇ ਇਸ ਤਰ੍ਹਾਂ ਹੈ ਕਿ ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੇ ਨੈਰੋਬੀ ਦਰਸ਼ਨ ਦਿਤੇ। ਇਕ ਖੁਲ੍ਹਾ ਸਿੱਖ ਉਸਨੇ ਰੇਡੀਓ ਤੋਂ ਵੀ ਬ੍ਰਾਡਕਾਸਟਿੰਗ ਕਰਵਾਈ ਕਿ ''ਨਾਮਧਾਰੀ ਗੁਰੂ ਆ ਰਹੇ ਹਨ ਤੇ ਉਹ ਇੱਥੇ ਅਖੰਡ ਪਾਠ ਕਰਵਾਕੇ ਉਸਦਾ ਭੋਗ ਪਾਉਣਗੇ।'' ਸ੍ਰੀ ਸਤਿਗੁਰੂ ਜੀ ਰਜ਼ਾ ਦੇ ਮਾਲਕ ਹੁਕਮ ਕੀਤਾ ਕਿ ''ਅਸੀਂ ਨਹੀਂ ਕਰਨਾ ਪਾਠ। ਪਾਠ ਰੁਕ ਗਿਆ। ਉਹ ਸਿੱਖ ਜਿਸਨੇ ਸਾਰੇ ਇਹ ਖਬਰ ਫੈਲਾਈ ਸੀ ਉਹ ਬੜਾ ਪ੍ਰੇਸ਼ਾਨ। ਉਹ ਰਾਤ ਨੂੰ ਸੰਤ ਦਿਆਲ ਸਿੰਘ ਜੀ ਦੇ ਕੋਲ ਆਕੇ ਲੱਗਾ ਵਿਰਲਾਪ ਕਰਨ ਕਿ ਉਹਨਾਂ ਦੀ ਇੱਜਤ ਦਾ ਸੁਆਲ ਹੈ। ਸੰਤ ਦਿਆਲ ਸਿੰਘ ਹੁਰਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ - ''ਗਰੀਬ ਨਿਵਾਜ਼, ਆਪ ਤੇ ਗਰੀਬਾਂ ਦੀ ਲਾਜ ਰੱਖਦੇ ਹੋ ਤੇ ਕ੍ਰਿਪਾ ਕਰੋ ਜੀ ਤੇ ਆਪਾਂ ਇਹ ਪਾਠ 24 ਘੰਟਿਆਂ ਵਿਚ ਕਰ ਲੈਂਦੇ ਹਾਂ ਜੀ।'' ਪਾਤਸ਼ਾਹ ਜੀ ਹੁਕਮ ਕੀਤਾ - ''24 ਘੰਟਿਆਂ ਵਿਚ ਪਾਠ ਕੌਣ ਕਰੇਗਾ ?'' ਤਾਂ ਸੰਤ ਦਿਆਲ ਸਿੰਘ ਨੇ ਬੇਨਤੀ ਕੀਤੀ ਕਿ ''ਆਪ ਜੀ ਦੀ ਮਿਹਰ ਹੋਵੇ ਤਾਂ ਸਭ ਕੁੱਝ ਹੋ ਸਕਦਾ ਹੈ ਜੀ।''

ਹੁਕਮ ਹੋ ਗਿਆ ਪਾਠ ਰੱਖਣ ਦਾ। ਅਗਲੀ ਭਲਕ ਸਵੇਰੇ ਹੀ ਅੱਠ ਕੁ ਵਜੇ ਪਾਠ ਰੱਖਿਆ ਗਿਆ ਤੇ ਅਗਲੇ ਦਿਨ ਸਵੇਰੇ ਸੱਤ ਕੁ ਵਜੇ ਸਨ ਤਾਂ ਪਤਾ ਲੱਗਾ ਕਿ ਪਾਠ ਦੇ ਅਜੇ 35 ਪੱਤਰੇ ਰਹਿੰਦੇ ਹਨ। ਸਤਿਗੁਰੂ ਜੀ ਨੇ ਆਪ ਬੈਠਕੇ ਪਾਠ ਸੁਣਿਆ ਤੇ ਇਕ ਘੰਟੇ ਵਿਚ 35 ਪੱਤਰੇ ਹੋ ਗਏ। ਪਾਠ ਦਾ ਭੋਗ ਪਾਕੇ ਸੰਗਤ ਨੇ ਖੁਸ਼ੀਆਂ ਮਾਣੀਆਂ। ਬੜੀ ਦੂਰ ਦੂਰ ਤੋਂ ਸੰਗਤ ਪਾਠ ਸੁਣਨ ਤੇ ਦਰਸ਼ਨ ਕਰਨ ਆਈ ਕਿਉਂਕਿ ਇਹ ਗੱਲ ਹੋਰ ਵੀ ਫੈਲ ਗਈ ਕਿ ਨਾਮਧਾਰੀਆਂ ਨੇ 24 ਘੰਟਿਆਂ ਵਿਚ ਪਾਠ ਕੀਤਾ ਹੈ।

**ਹੋਰ ਸਾਖੀ :-**

ਇਹ ਸਾਖੀ ਸੂਬਾ ਦਰਸ਼ਨ ਸਿੰਘ ਜੀ ਜਿਹੜੇ ਪਹਿਲਾਂ ਨੈਰੋਬੀ ਰਹਿੰਦੇ ਸਨ, ਉਹਨਾਂ ਦੀ ਭੈਣ ਦੀ ਹੈ। ਉਹਨਾਂ ਦੀ ਭੈਣ ਸ਼ਿਮਲੇ ਰਹਿੰਦੀ ਸੀ। ਉਸਨੇ ਆਪਣੇ ਕੋਲ ਇਕ ਬਕਰੀ ਰੱਖੀ

ਹੋਈ ਸੀ। ਸੂਬਾ ਜੀ ਦੀ ਭੈਣ ਸੋਧ ਮਰਿਆਦਾ ਵਿਚ ਪੱਕੀ ਸੀ। ਹਰ ਵੇਲੇ ਅੰਮ੍ਰਿਤ ਵੇਲੇ ਤੋਂ ਉਠਕੇ ਇਸ਼ਨਾਨ ਪਾਣੀ ਕਰਕੇ ਭਜਨ ਕਰਦੇ ਰਹਿਣਾ, ਬਚਨਾਂ ਦੀ ਏਨੀ ਪੱਕੀ ਕਿ ਜੋ ਬਚਨ ਮੂੰਹੋਂ ਕੱਢਣਾ ਉਹ ਪੂਰਾ ਹੋਣਾ।

ਕਿਉਂ ਜੁ ਮਾਈ ਨੇ ਬਕਰੀ ਰੱਖੀ ਹੋਈ ਸੀ ਇਸ ਕਰਕੇ ਮਾਈ ਨੂੰ 'ਬਕਰੀਆਂ ਵਾਲੀ ਮਾਈ' ਕਹਿਕੇ ਪੁਕਾਰਦੇ ਸਨ। ਬਕਰੀ ਏਨੀ ਉਚੀ ਜਿਸ ਤਰ੍ਹਾਂ ਗਾਂ ਹੁੰਦੀ ਹੈ। ਇਕ ਵਾਰੀ ਮਾਤਾ ਨੇ ਉਧਰ ਦੀ ਬੋਲੀ ਵਿਚ ਬਕਰੀ ਨੂੰ ਆਖਿਆ – ''ਝੀਂਗੀਏ ਕੀ ਤੂੰ ਬਾਰ ਬਾਰ ਸੂਈ ਜਾਣੈ, ਬਾਰ ਬਾਰ ਸੂਣ ਦਾ ਪਟੌਤਾ ਕਰੀ ਜਾਣੈ ਸਾਨੂੰ ਤਾਂ ਦੁੱਧ ਚਾਹੀਦੈ ਉਹ ਤੂੰ ਦੇਈ ਜਾ।'' ਸੋ ਉਹ ਬਕਰੀ ਸਾਰਾ ਸਮਾਂ ਸੂਈ ਹੀ ਨਾ, ਉਸ ਤਰ੍ਹਾਂ ਹੀ ਦੁੱਧ ਦੇਂਦੀ ਰਹੀ। ਇਸੇ ਤਰ੍ਹਾਂ ਸਤਿਗੁਰਾਂ ਦੇ ਸਿੱਖਾਂ ਸੇਵਕਾਂ ਦੇ ਬਚਨ ਵੀ ਖਾਲੀ ਨਹੀਂ ਜਾਂਦੇ ਤੇ ਉਹਨਾਂ ਦੇ ਮਾਲਕ ਦੇ ਤਾਂ ਕੀ ਕਹਿਣੇ ? ਇਕ ਬੜੀ ਨੀਵੀਂ ਬਾਉਲੀ ਸੀ। ਇਹ ਮਾਈ ਉਥੋਂ ਪਾਣੀ ਲਿਆ ਕੇ ਸੁੱਧ ਰੱਖਦੀ ਸੀ। ਫੇਰ ਸਰੀਰ ਬਿਰਧ ਹੋ ਗਿਆ ਤੇ ਪਾਤਸ਼ਾਹ ਜੀ ਨੇ ਉਸਨੂੰ ਆਪ ਹੀ ਹੁਕਮ ਕਰ ਦਿਤਾ ਕਿ ''ਤੈਥੋਂ ਸੋਧ ਮਰਿਆਦਾ ਨਹੀਂ ਹੁੰਦੀ ਤਾਂ ਰਹਿਣ ਦੇ।'' ਏਨੀ ਕ੍ਰਿਪਾ ਸੀ ਉਸ ਮਾਈ 'ਤੇ।

### ਹੋਰ ਸਾਖੀ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਪਨ ਦੇ ਹੀ ਕੌਤਕਾਂ ਬਾਰੇ ਸੰਤ ਦਿਆਲ ਸਿੰਘ ਜੀ ਦੱਸਦੇ ਹਨ ਕਿ ਖੇਡਦਿਆਂ ਖੇਡਦਿਆਂ ਕਿਸੇ ਨਾਲ ਦੇ ਮੁੰਡੇ ਨੂੰ ਬਚਨ ਕੀਤਾ – ''ਤੂੰ ਖੇਡਦਾ ਕਿਉਂ ਨਹੀਂ ? ਕੀ ਤੈਨੂੰ ਸੱਪ ਲੜ ਗਿਆ ਹੈ ?'' ਤੇ ਉਸਨੂੰ ਸੱਚੀ-ਮੁੱਚੀ ਸੱਪ ਲੜ ਗਿਆ। ਇਕ ਦਿਨ ਫੇਰ ਖੇਡਦਿਆਂ ਖੇਡਦਿਆਂ ਕਿਸੇ ਦੂਜੇ ਮੁੰਡੇ ਨੂੰ ਕਹਿ ਦਿਤਾ ਕਿ ''ਤੈਨੂੰ ਵੀ ਸੱਪ ਲੜ ਗਿਆ ਹੈ ?'' ਤੇ ਉਸਨੂੰ ਵੀ ਸੱਪ ਲੜ ਗਿਆ। ਪਰ ਦੋਹਾਂ ਨੂੰ ਹੋਇਆ ਕੁੱਝ ਨਾ, ਦੋਵੇਂ ਬਚੇ ਰਹੇ। ਤਾਂ ਮਾਤਾ ਜੀਵਨ ਕੌਰ ਜੀ ਨੇ ਬਚਨ ਕੀਤਾ – ''ਆਪ ਜੀ ਗੁਰੂ ਕੀ ਅੰਸ਼ ਹੋ। ਆਪ ਇਹੋ ਜਿਹੇ ਬਚਨ ਨਾ ਕੱਢਿਆ ਕਰੋ, ਕਿਉਂ ਜੁ ਉਹ ਪੂਰੇ ਜਰੂਰ ਹੋਣੇ ਹਨ।''

ਇਕ ਵਾਰੀ ਬੀੜ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜੀ ਰੱਖੀ ਹੋਈ ਸੀ ਤੇ ਉਹ ਘੋੜੀ ਸ੍ਰੀ ਭੈਣੀ ਸਾਹਿਬ ਲਿਆਉਣੀ ਸੀ। ਇਕ ਸਿੱਖ ਨੂੰ ਹੁਕਮ ਲੱਗਾ – ''ਤੂੰ ਘੋੜੀ ਲੈਕੇ ਸ੍ਰੀ ਭੈਣੀ ਸਾਹਿਬ ਆ।'' ਉਹ ਘੋੜੀ ਤੇ ਚੜ੍ਹਕੇ ਘੋੜੀ ਸ੍ਰੀ ਭੈਣੀ ਸਾਹਿਬ ਲੈ ਕੇ ਆਇਆ। ਕਾਠੀ ਪਾਵ ਲਾਗਾ ਲੱਗਾ ਵੇਖ ਕੇ ਸਤਿਗੁਰਾਂ ਬਚਨ ਕੀਤਾ – ''ਆਹ ਕੀ, ਇਹਦੇ ਨਾਲੋਂ ਤਾਂ ਡੁੱਬ ਮਰਦਾ ?'' ਉਹ ਵਾਪਸ ਗਿਆ। ਨਹਿਰ ਤੇ ਇਕ ਦਰਖਤ ਡਿੱਗਾ ਪਿਆ ਸੀ। ਉਸ ਨੇ ਜਿਉਂ ਹੀ ਉਪਰ ਪੈਰ ਰੱਖਿਆ ਤਾਂ ਉਹ ਤਿਲਕ ਪਿਆ ਤੇ ਪਾਣੀ ਵਿਚ ਡੁੱਬ ਕੇ ਮਰ ਗਿਆ। ਤੀਜੇ ਦਿਨ ਜਾਕੇ ਉਸਦੀ ਲਾਸ਼ ਮਿਲੀ ਤੇ ਉਸਦਾ ਸਸਕਾਰ ਕੀਤਾ। ਫਿਰ ਇਕ ਦਿਨ ਬੀੜ ਵਿਚ ਰਹਿੰਦੇ ਸੰਤ ਸਿੰਘ ਨਾਮਧਾਰੀ ਨੂੰ ਮਿਲਿਆ ਸੁਪਨੇ ਵਿਚ ਤੇ ਕਹਿਣ ਲੱਗਾ ਮੈਨੂੰ ਠੰਢ ਬਹੁਤ ਲਗਦੀ ਹੈ ਕੋਈ ਕਪੜਾ ਦਿਓ ਮੈਨੂੰ। ਤਾਂ ਪਾਤਸ਼ਾਹ ਜੀ ਨੇ ਫੇਰ ਬਸਤਰ ਆਦਿ ਦੇਕੇ ਪਾਠ ਦਾ ਭੋਗ ਪਵਾਇਆ ਤੇ ਉਸਦੀ ਮੁਕਤੀ ਕੀਤੀ। ਇਕ ਵਾਰੀ ਸੰਤ ਦਿਆਲ ਸਿੰਘ ਜੀ ਦੱਸਦੇ ਹਨ ਕਿ ਉਹਨਾਂ ਦੀ ਲੜਕੀ ਅਫਰੀਕਾ ਵਿਚ ਰਹਿੰਦੀ ਹੈ ਤੇ ਸ੍ਰੀ ਸਤਿਗੁਰੂ ਜੀ ਨੇ ਅਫਰੀਕਾ ਵਿਚ ਦਰਸ਼ਨ ਦਿਤੇ। ਸੰਤਾਂ ਦਾ ਦੋਹਤਰਾ ਡੇਢ ਕੁ ਸਾਲ ਦਾ ਸੀ। ਸੰਤਾਂ ਦੇ ਘਰੋਂ ਬੀਬੀ ਅਵਤਾਰ ਕੌਰ ਨੇ ਕਾਕੇ ਨੂੰ ਫੜਕੇ ਗਰੀਬ ਨਿਵਾਜ਼ ਜੀ ਨੂੰ ਮੱਥਾ ਟਿਕਾਇਆ ਤਾਂ ਪਾਤਸ਼ਾਹ ਜੀ ਨੇ ਬਚਨ ਕੀਤਾ – ''ਏਹਨੂੰ ਅਸੀਂ ਤਬਲਾ ਵਾਦਕ ਖਜਾਨ ਸਿੰਘ ਵਰਗਾ ਬਣਾਉਣਾ ਹੈ । ਖਜਾਨ ਸਿੰਘ ਸਤਿਗੁਰਾਂ ਦਾ ਹਜ਼ੂਰੀ ਰਾਗੀ ਸੀ। ਬਚਨਾਂ ਦੇ ਸੂਰੇ ਪਾਤਸ਼ਾਹ ਜੀ ਦੀ ਏਨੀ ਮਿਹਰ ਕਿ ਕਾਕਾ ਚਾਰ ਕੁ ਸਾਲ ਦਾ ਹੀ ਤਬਲਾ ਵਜਾਉਣ ਲੱਗ ਪਿਆ। ਫੇਰ ਪਾਤਸ਼ਾਹ ਜੀ ਨੈਰੋਬੀ ਦਰਸ਼ਨ ਦਿਤੇ ਤੇ ਛੋਟੀ ਉਮਰ ਵਿਚ ਹੀ ਖਜਾਨ ਸਿੰਘ ਦੇ ਬਰਾਬਰ ਬੈਠ ਗਿਆ। ਮਹਾਰਾਜ ਜੀ ਨੇ ਬੜਾ ਜੋਰ ਲਾਇਆ ਕਿ ਇਹ ਕਾਕਾ ਮੈਨੂੰ ਦੇ ਦਿਓ। ਬਲਜੀਤ ਰਾਗੀ ਨੇ ਵੀ ਆਪਣੇ ਨਾਲ ਰੱਖਣ ਲਈ ਕਿਹਾ। ਪਰ ਕਾਕੇ ਦੀ ਮਾਤਾ ਮਮਤਾ ਦੇ ਮੋਹ ਜਾਲ ਵਿਚ ਫਸੀ ਸੀ। ਉਸ ਨੇ ਨਹੀਂ ਦਿਤਾ। ਪਰ ਹੁਣ ਵੀ ਉਹ ਖਜਾਨ ਸਿੰਘ ਹੁਰਾਂ ਵਾਂਗ ਹੀ ਤਬਲੇ ਵਿਚ ਮਾਹਿਰ ਹੈ। ਹੁਣ ਉਹ 25-26 ਸਾਲ ਦਾ ਹੈ। ਉਹਦੇ ਮੁਕਾਬਲੇ ਨੈਰੋਬੀ ਵਿਚ ਕੋਈ ਨਹੀਂ। ਇਹ ਬਖਸ਼ਿਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ।



# ਵਿਣ ਬੋਲਿਆ ਸਭ ਕਿਛ ਜਾਣਦਾ

ਸੰਬੰਧਤ ਸੰਤ ਉਜਾਗਰ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਹਿਲਾ ਦੌਰਾ ਅਫਰੀਕਾ ਦਾ ਸੰਨ 1953 ਦੇ ਮਾਰਚ ਵਿਚ ਹੋਇਆ। ਉਸ ਦੌਰੇ ਤੇ ਸਤਿਗੁਰੂ ਜੀ ਪਾਣੀ ਵਾਲੇ ਜਹਾਜ ਰਾਹੀਂ ਅਫਰੀਕਾ ਗਏ ਸਨ। ਨਾਲ ਤਕਰੀਬਨ ਪੰਜੀ ਸਿੰਘ ਸਨ। ਉਦੋਂ ਸੰਤ ਗਿਆਨਾ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ ਆਲਮ ਜੀ ਵੀ ਨਾਲ ਸਨ। ਅੱਠ ਦਿਨ ਵਿਚ ਅਰੋਂਡਾ ਨਾਮ ਦਾ ਜਹਾਜ ਮੁੰਬਾਸੇ ਪਹੁੰਚਿਆ ਸੀ। ਉਸ ਵਕਤ ਸ੍ਰ. ਨਿਰੰਜਨ ਸਿੰਘ ਜੀ ਮੁੰਬਾਸੇ ਵਿਚ ਬੜੇ ਅਮੀਰ ਸਨ। ਉਹਨਾਂ ਦੇ ਘਰ ਸਤਿਗੁਰੂ ਜੀ ਦਾ ਡੇਰਾ ਸੀ। ਉਸ ਵੇਲੇ ਮਾਸ ਸ਼ਰਾਬ ਦੀ ਵਰਤੋਂ ਆਮ ਸੀ।

ਪਰ ਨਿਰੰਜਨ ਸਿੰਘ ਨੇ ਪ੍ਰਣ ਕੀਤਾ ਕਿ ਉਹ ਅੱਗੋਂ ਤੋਂ ਮਾਸ ਸ਼ਰਾਬ ਦੀ ਵਰਤੋਂ ਨਹੀਂ ਕਰਨਗੇ। ਤਾਂ ਸਤਿਗੁਰੂ ਜੀ ਨੇ ਉਹਨਾਂ ਦਾ ਲੰਗਰ ਪ੍ਰਵਾਨ ਕੀਤਾ ਸੀ। ਉਦੋਂ ਕੱਚੀ ਸੜਕ ਸੀ। ਕਾਫੀ ਸਿੱਖ ਸਤਿਗੁਰੂ ਜੀ ਨੂੰ ਮੁੰਬਾਸੇ ਤੋਂ ਲੈਣ ਗਏ ਸਨ।

ਰਸਤੇ ਵਿਚ ਤਕਰੀਬਨ ਅੱਧ ਵਿਚ ਮੁਰਿੰਡੋ ਨਾਮ ਦਾ ਗੁਰਦੁਆਰਾ ਸੀ ਇਹ ਗੁਰਦੁਆਰਾ ਜਦ ਕਿਤੇ ਰੇਲਵੇ ਲਾਈਨ ਵਿਛਾਈ ਜਾ ਰਹੀ ਸੀ ਉਸ ਵੇਲੇ ਸਿੰਘਾਂ ਨੇ ਏਥੇ ਇਕ ਕਮਰਾ ਬਣਾਕੇ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਸੀ) ਇਹ ਗੁਰਦੁਆਰਾ ਬੇ-ਆਬਾਦ ਸੀ। ਸਤਿਗੁਰੂ ਜੀ ਨੇ ਏਥੇ ਪ੍ਰਸਾਦਾ ਛੱਕਕੇ ਦੋ ਘੰਟੇ ਆਰਾਮ ਕੀਤਾ। ਅੱਜ ਉਥੇ ਅਣਗਿਣਤ ਫਲੈਟ ਬਣੇ ਹੋਏ ਹਨ। ਸਾਰਾ ਦਿਨ ਲੰਗਰ ਚਲਦਾ ਰਹਿੰਦਾ ਹੈ, ਹਰ ਇਕ ਮਜਹਬ ਦੇ ਬੰਦੇ ਨੂੰ ਲੰਗਰ ਤੇ ਰਿਹਾਇਸ਼ ਮਿਲਦੀ ਹੈ।

ਕੰਪਲੈਕਸ ਦੇਖਣਯੋਗ ਹੈ। ਹਰ ਵਕਤ ਅਖੰਡ ਪਾਠ ਹੁੰਦਾ ਰਹਿੰਦਾ ਹੈ। ਇਹ ਸਭ ਕ੍ਰਿਪਾ ਸਤਿਗੁਰੂ ਜੀ ਦੇ ਚਰਨ ਪਾਉਣ ਦੀ ਹੈ। ''ਜਿਥੇ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ'' ਵਾਲੀ ਗੱਲ ਹੈ।

ਏਥੇ ਸਤਿਗੁਰੂ ਜੀ ਨੈਰੋਬੀ ਤੋਂ ਤਿੰਨ ਮੀਲ ਬਾਹਰ ਸੂਬਾ ਲਾਲ ਸਿੰਘ ਦੀ ਵਰਕਸ਼ਾਪ ਵਿਚ ਠਹਿਰੇ ਸਨ। ਇਕ ਸਿੱਖ ਉਜਾਗਰ ਸਿੰਘ ਨਾਮ ਦਾ ਵੀ ਦੇਖਾ ਦੇਖੀ ਦਰਸ਼ਨ ਕਰਨ ਆ ਗਿਆ ਤੇ ਮਨ ਵਿਚ ਧਾਰੀ ਕਿ ਜੇ ਮੈਨੂੰ ਮੇਰਾ ਨਾਮ ਲੈਕੇ ਬੁਲਾਉਣਗੇ ਤਾਂ ਮੈਂ ਇਹਨਾਂ ਨੂੰ ਪੂਰਾ ਸਤਿਗੁਰੂ ਮੰਨਾਂਗਾ ਤੇ ਉਹ ਪੌੜੀ ਹੇਠਾਂ ਹੀ ਬੈਠਾ ਰਿਹਾ। ਸਤਿਗੁਰੂ ਜੀ ਨੇ ਸਿੱਖ ਭੇਜਕੇ ਉਸਨੂੰ ਬੁਲਾਇਆ। ਸਿੱਖ ਨੇ ਜਦੋਂ ਆ ਕੇ ਸਤਿਗੁਰੂ ਜੀ ਦਾ ਸੁਨੇਹਾ ਦਿਤਾ ਕਿ ''ਉਜਾਗਰ ਸਿੰਘ ਜੀ ਤੈਨੂੰ ਸਤਿਗੁਰੂ ਜੀ ਉਪਰ ਯਾਦ ਕਰਦੇ ਹਨ ਤਾਂ ਉਜਾਗਰ ਸਿੰਘ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਕਿਉਂਕਿ ਉਸ ਦੇ ਮਨ ਦੀ ਧਾਰੀ ਹੋਈ ਮਨਸਾ ਜੁ ਪੂਰੀ ਹੋ ਗਈ ਸੀ। ਫਿਰ ਉਸ ਨੇ ਉਪਰ ਜਾ ਕੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਉਸਨੂੰ ਹਾਰ ਪਹਿਨਾਉਣ ਦੀ ਹੋਸ਼ ਹੀ ਨਾ ਰਹੀ। ਤਾਂ ਸਤਿਗੁਰੂ ਜੀ ਨੇ ਬਚਨ ਕੀਤਾ - ''ਕੀ ਹਾਰ ਵਾਪਸ ਹੀ ਲਿਜਾਣਾ ਹੈ ?'' ਫਿਰ ਸਤਿਗੁਰੂ ਜੀ ਨੂੰ ਹਾਰ ਪਹਿਨਾਇਆ।

ਉਹਨਾਂ ਦੇ ਸਪੁੱਤਰ ਅਮਰਜੀਤ ਸਿੰਘ 'ਲਾਲੀ' ਅਜੇ ਨੈਰੋਬੀ ਰਹਿੰਦੇ ਹਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੱਕੇ ਸ਼ਰਧਾਲੂ ਸਿੱਖ ਹਨ। ਗੁਰਬਾਣੀ ਅਨੁਸਾਰ -

ਸਤਿਗੁਰ ਦਰਸਨ ਅਗਨ ਨਿਵਾਰੀ ॥
ਸਤਿਗੁਰ ਭੇਟਤ ਹਉਮੈ ਮਾਰੀ ॥

### ਹੋਰ ਸਾਖੀ :-

ਸਤਿਗੁਰੂ ਪ੍ਰਤਾਪ ਸਿੰਘ ਜੀ ਸਰਬਗੁਣ ਸੰਪੰਨ ਸਨ। ਗਊਆਂ ਦੀ ਤੇ ਘੋੜਿਆਂ ਦੀ ਜੋ ਆਪ ਨੂੰ ਪਹਿਚਾਣ ਸੀ,

ਉਸਦਾ ਕੋਈ ਸਾਨੀ ਨਹੀਂ ਸੀ।

ਇਕ ਵਾਰੀ ਰਡਾਲੇ ਸਰਗੋਧੇ ਦੇ ਜਿਲ੍ਹੇ ਵਿਚ ਇਕ ਘੋੜੇ ਦੀ ਲੱਤ ਵਿਚ ਨੁਕਸ ਹੋਣ ਕਰਕੇ ਅੰਗ੍ਰੇਜ ਡਾਕਟਰ ਨੇ ਉਸ ਘੋੜੇ ਨੂੰ ਗੋਲੀ ਮਾਰਨ ਦਾ ਹੁਕਮ ਦੇ ਦਿਤਾ, ਕਿਉਂਕਿ ਇਹ ਅੰਗ੍ਰੇਜ ਲੋਕ ਨਿਰਦਈ ਹੁੰਦੇ ਹਨ, ਪਰ ਸਤਿਗੁਰ ਤਾਂ ਜੀਆਂ ਦੀ ਰੱਖਿਆ ਕਰਦੇ ਹਨ।

ਘੋੜਾ ਬਹੁਤ ਵਧੀਆ ਨਸਲ ਦਾ ਸੀ। ਸਤਿਗੁਰੂ ਜੀ ਵੀ ਅਚਾਨਕ ਮੌਕੇ ਤੇ ਜਾ ਪਹੁੰਚੇ। ਸਾਰੀ ਗੱਲ ਦਾ ਪਤਾ ਕੀਤਾ ਤੇ ਉਸ ਘੋੜੇ ਦੇ ਮਾਲਕ ਨੂੰ ਮਿਲੇ। ਉਹ ਬੇਚਾਰਾ ਸਾਹਮਣੇ ਖੜ੍ਹਾ ਸੀ ਤੇ ਉਸਦੇ ਕੀਮਤੀ ਘੋੜੇ ਨੂੰ ਉਸਦੇ ਸਾਹਮਣੇ ਹੀ ਗੋਲੀ ਮਾਰਕੇ ਮਾਰਨ ਲਈ ਤਿਆਰ ਖੜ੍ਹੇ ਸਨ। ਸਤਿਗੁਰੂ ਜੀ ਨੇ ਡਾਕਟਰ ਨੂੰ ਕਿਹਾ ਕਿ ਇਸ ਘੋੜੇ ਨੂੰ ਨਾ ਮਾਰਿਆ ਜਾਵੇ। ਡਾਕਟਰ ਕਹਿਣ ਲੱਗਾ ਕਿ ''ਘੋੜੇ ਦਾ ਮਾਲਕ ਸਾਹਮਣੇ ਖੜ੍ਹਾ ਹੈ ਪੁੱਛ ਲਵੋ।''

ਸਤਿਗੁਰੂ ਜੀ ਨੇ ਘੋੜੇ ਦੇ ਮਾਲਕ ਨੂੰ ਪੁੱਛਿਆ – ''ਆਪ ਇਸ ਘੋੜੇ ਦੀ ਕੀ ਕੀਮਤ ਮੰਗਦੇ ਹੋ ?'' ਘੋੜੇ ਦੇ ਮਾਲਕ ਨੇ ਕਿਹਾ – ''ਜੀ 60 ਰੁਪਏ।'' ਸਤਿਗੁਰਾਂ ਬਚਨ ਕੀਤਾ – ''ਮੈਂ 90 ਰੁਪਏ ਦਿਆਂਗਾ।'' ਉਸ ਨੇ ਖੁਸ਼ੀ ਖੁਸ਼ੀ ਲੈ ਲਏ। ਸਤਿਗੁਰੂ ਜੀ ਨੇ ਡਾਕਟਰ ਨੂੰ ਕਿਹਾ ਕਿ ਘੋੜੇ ਦਾ ਨੰਬਰ ਲਿਖ ਲਓ। ਡਾਕਟਰ ਕਹਿਣ ਲੱਗਾ – ''ਕੀ ਲਿਖਾ ਰਹੇ ਹੋ ?'' ਸਤਿਗੁਰੂ ਜੀ ਨੇ ਬਚਨ ਕੀਤਾ – ''ਤੂੰ ਲਿਖ ਲੈ ਫੇਰ ਦੇਖੀ ਜਾਵੇਗੀ।''

ਸਤਿਗੁਰਾਂ ਉਹ ਘੋੜਾ ਸੇਵਕਾਂ ਦੇ ਹਵਾਲੇ ਕਰ ਦਿਤਾ ਤੇ ਉਸਦੀ ਸੇਵਾ ਸੰਭਾਲ ਵੀ ਸੌਂਪ ਦਿਤੀ। ਉਸ ਘੋੜੇ ਨੂੰ ਰੋਜ਼ ਕੁੱਝ ਘੰਟੇ ਪਾਣੀ ਵਿਚ ਰੱਖਣ ਦਾ ਹੁਕਮ ਸੀ। ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਉਹ ਘੋੜਾ ਬਿਲਕੁਲ ਠੀਕ ਹੋ ਗਿਆ। ਉਸ ਘੋੜੇ ਨੂੰ ਘੋੜ-ਦੌੜ ਵਿਚ ਸ਼ਾਮਲ ਕਰ ਦਿਤਾ। ਉਸ ਘੋੜੇ ਨੇ ਅੰਗ੍ਰੇਜ਼ਾਂ ਦੇ ਵਧੀਆਂ ਘੋੜਿਆਂ ਦੀ ਰੇਸ ਵਿਚ 'ਗਵਰਨਰ ਸੋਨੇ ਦਾ ਕੱਪ ਅਤੇ ਵੀਹ ਹਜ਼ਾਰ ਰੁਪਏ' ਨਗਦ ਜਿੱਤਿਆ। ਉਸ ਘੋੜੇ ਦਾ ਨਾਮ ਸਤਿਗੁਰੂ ਜੀ ਨੇ 'ਜੈ ਭਾਰਤ' ਘੋੜਾ ਰੱਖਿਆ ਸੀ। ਅੰਗ੍ਰੇਜ ਨੇ ਪੁੱਛਿਆ – ''ਇਹ ਜੈ ਭਾਰਤ'' ਘੋੜਾ ਕਿਹੜਾ ਹੈ ? ਤਾਂ ਸਤਿਗੁਰ ਜੀ ਨੇ ਦੱਸਿਆ ਕਿ ''ਇਹ ਉਹੋ ਹੀ ਘੋੜਾ ਹੈ ਜਿਸਨੂੰ ਗੋਲੀ ਮਾਰਨ ਲੱਗੇ ਸਓ।'' ਸਤਿਗੁਰੂ ਜੀ ਨੇ ਏਸੇ ਤਰ੍ਹਾਂ ਕਈ ਗਊਆਂ ਵੀ ਵਧੀਆਂ ਨਸਲ ਦੀਆਂ ਬੁੱਚੜਖਾਨੇ ਤੇ ਲਿਜਾਂਦੀਆਂ ਰੋਕੀਆਂ ਸਨ ਤੇ ਗੌਰਮਿੰਟ ਨੂੰ ਇਹ ਚਿਤਾਵਨੀ ਦਿਤੀ ਸੀ – ''ਤੁਸਾਂ ਦੀ ਅਣਗਹਿਲੀ ਨਾਲ ਵਧੀਆ ਨਸਲ ਦੇ ਪਸ਼ੂ ਮਾਰੇ ਜਾਂਦੇ ਹਨ।''

ਏਸੇ ਲਈ ਹੀ ਤੇ ਭਾਰਤ ਦੇ ਪਹਿਲੇ ਰਾਸ਼ਟਰਪਤੀ ਬਾਬੂ ਰਾਜਿੰਦਰ ਪ੍ਰਸਾਦ ਜੀ ਕਿਹਾ ਕਰਦੇ ਸਨ ਕਿ ''ਪਸ਼ੂ ਪਾਲਨ ਕੀ ਸਿਖਸ਼ਾ ਤੋ ਸਤਿਗੁਰੂ ਪ੍ਰਤਾਪ ਸਿੰਘ ਜੀ ਸੇ ਲੇਂ।''

ਗੁਰਬਾਣੀ ਅਨੁਸਾਰ–

''ਤੇਰੇ ਕਵਨ ਕਵਨ ਗੁਣ ਗਾਵਾਂ।''



ਸਤਿਕਾਰਯੋਗ ਹਰੀਸ਼ ਜੀ,

ਮੈਨੂੰ ਜਾਪਦਾ ਹੈ ਕਿ 'ਅਲੌਕਿਕ ਕੌਤਕ' ਇਕ ਵੱਡਾ ਉਦੱਮ ਹੈ। ਇਸ ਨਾਲ ਧਾਰਮਕ ਭਾਵਨਾ ਤਾਂ ਪੈਦਾ ਹੁੰਦੀ ਹੀ ਹੈ, ਧਰਮ ਦਾ ਪ੍ਰਚਾਰ ਵੀ ਹੁੰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਿਮਾ ਦਾ ਬਖਾਨ ਜੋ ਸੱਚਮੁੱਚ ਹੀ ਕਥਨੀ ਤੋਂ ਬਾਹਰ ਹੈ, ਫਿਰ ਵੀ ਹਰੀਸ਼ ਜੀ ਨੇ ਇਹਨਾਂ ਦੀ ਮਹਿਮਾ ਨੂੰ ਦਰਸਾਉਣ ਦਾ ਵਧੀਆ ਉਪਰਾਲਾ ਕੀਤਾ ਹੈ।

– ਗੁਰਮੀਤ ਕੌਰ 'ਮੀਤ'

C–15, ਪਹਿਲੀ ਮੰਜ਼ਲ, ਰਾਜਾ ਗਾਰਡਨ, ਨਵੀਂ ਦਿੱਲੀ–15

ਸਤਿਕਾਰਯੋਗ ਹਰੀਸ਼ ਜੀ, ਪ੍ਰੇਮ ਭਰੀ ਸਤਿ ਸ੍ਰੀ ਅਕਾਲ !

ਸਤਿਗੁਰੂ ਜਗਜੀਤ ਸਿੰਘ ਜੀ ਦੇ 'ਅਲੌਕਿਕ ਕੌਤਕ' ਲਿਖਣ ਤੇ ਛਾਪਣ ਦਾ ਜੋ ਉਪਰਾਲਾ ਆਪ ਜੀ ਨੇ ਕੀਤਾ ਹੈ, ਵਧਾਈ ਦੇ ਪਾਤਰ ਤਾਂ ਆਪ ਜੀ ਹੈ ਹੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਏਸ ਤਰ੍ਹਾਂ ਹੀ ਉਦੱਮ ਬਖਸ਼ਣ ਨਿਸ਼ਕਾਮ ਸੇਵਾ ਕਰਨ ਲਈ। ਇਕ ਕਵਿਤਾ ਸੁਣੀ ਸੀ ਬਹੁਤ ਸਾਲ ਪਹਿਲਾਂ 'ਮੂਰਤਾਂ ਬਣਾਉਣ ਵਾਲੇ ਹੱਥ ਤੇਰੇ ਚੁੰਮ ਲਵਾਂ' ਪਰ ਏਥੇ ਲਿਖਾਂਗਾ ਅਲੌਕਿਕ ਕੌਤਕ ਛਾਪਣ ਵਾਲਿਆਂ ਤੇਰੇ ਹੱਥਾਂ ਵਿਚ ਸਤਿਗੁਰੂ ਜੀ ਸ਼ਕਤੀ ਬਖਸ਼ਣ ਲਿਖਣ ਤੇ ਛਾਪਣ ਵੇਲੇ ਥੱਕਣ ਨਹੀਂ। ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਲਿਖਣੀ ਜੀ। ਨਿਮਾਣਾ ਦਾਸ : ਸੰਤ ਰਮਨੀਕ ਸਿੰਘ (ਦਿੱਲੀ)

ਸਤਿਕਾਰਯੋਗ ਹਰੀਸ਼ ਜੀ,

'ਅਲੌਕਿਕ ਕੌਤਕ' ਪੜ੍ਹਕੇ ਇਵੇਂ ਮਹਿਸੂਸ ਹੁੰਦਾ ਹੈ ਕਿ ਜਿਵੇਂ ਅਸੀਂ ਸ੍ਰੀ ਸਤਿਗੁਰੂ ਜੀ ਦੇ ਕੋਲ ਬੈਠੇ ਉਹਨਾਂ ਦੇ ਦਰਸ਼ਨ ਕਰ ਰਹੇ ਹੋਈਏ। ਸਤਿਗੁਰੂ ਜੀ ਦੀਆਂ ਸਾਖੀਆਂ ਪੜ੍ਹਦਿਆਂ ਇਸ ਪਤ੍ਰਿਕਾ ਨੂੰ ਛੱਡਣ ਦਾ ਮਨ ਨਹੀਂ ਕਰਦਾ। ਪੜ੍ਹਕੇ ਮਨ ਅਨੰਦਮਈ ਹੋ ਜਾਂਦਾ ਹੈ। ਮੈਂ ਹਰੀਸ਼ ਅਰੋੜਾ ਜੀ ਦਾ ਬੜਾ ਧੰਨਵਾਦੀ ਹਾਂ ਜਿਹਨਾਂ ਨੇ ਇਹ ਕਾਰਜ ਅਰੰਭਿਆ ਅਤੇ ਬੜੇ ਸੁਚੱਜੇ ਢੰਗ ਨਾਲ ਇਸ ਨੂੰ ਨਿਭਾ ਰਹੇ ਹਨ। ਸ੍ਰੀ ਸਤਿਗੁਰੂ ਜੀ ਆਪ ਨੂੰ ਤੰਦਰੁਸਤੀ ਅਤੇ ਹਿੰਮਤ ਬਖਸ਼ਣ, ਤਾਕਿ ਆਪ ਇਸ ਧਾਰਮਿਕ ਕਾਰਜ ਨੂੰ ਸੰਗਤਾਂ ਤਕ ਪਹੁੰਚਾਉਂਦੇ ਰਹੋ।

– ਸੁਰਜੀਤ ਸਿੰਘ, ਸੰਪਾਦਕ 'ਸੱਚੇ ਪਾਤਸ਼ਾਹ'

2A/80, ਦੂਜੀ ਮੰਜ਼ਲ, ਰਮੇਸ਼ ਨਗਰ, ਨਵੀਂ ਦਿੱਲੀ–15

ਸਤਿਕਾਰਯੋਗ ਹਰੀਸ਼ ਜੀਓ,

ਆਪ ਜੀ ਵਲੋਂ ਇਕੱਤਰ ਕਰਕੇ, ਛਪਵਾਕੇ ਸਤਿਗੁਰੂ ਜੀ ਦੇ 'ਅਲੌਕਿਕ ਕੌਤਕ' ਸਾਧ ਸੰਗਤ ਤਕ ਪਹੁੰਚਾ ਕੇ ਜੋ ਉਪਕਾਰ ਤੁਸੀਂ ਕਰ ਰਹੇ ਹੋ, ਉਸਦਾ ਦੇਣਾ ਕੋਈ ਨਹੀਂ ਦੇ ਸਕਦਾ। ਮੈਂ ਤੇ ਮੇਰੀ ਧਰਮ ਪਤਨੀ ਰਾਤ ਨੂੰ ਬੈਠ ਕੇ ਇਕ ਮਨ, ਇਕ ਚਿੱਤ ਹੋ ਕੇ ਇਹਨਾਂ ਸਾਖੀਆਂ ਦਾ ਪਾਠ ਕਰਦੇ ਹਾਂ ਤਾਂ ਵੈਰਾਗ ਉਤਰ ਆਉਂਦਾ ਹੈ। ਸ੍ਰੀ ਸਤਿਗੁਰੂ ਜੀ ਆਪ ਨੂੰ ਹੋਰ ਬਲ ਬਖਸ਼ਣ ਜੋ ਆਪ ਏਸ ਤਰ੍ਹਾਂ ਹੀ ਸਾਧ ਸੰਗਤ ਤਕ ਇਸ ਪਤ੍ਰਿਕਾ ਰਾਹੀਂ ਸਤਿਗੁਰਾਂ ਦੀਆਂ ਸਾਖੀਆਂ ਪਹੁੰਚਾਉਂਦੇ ਰਹੋ।

ਆਪ ਦਾ – ਚਰਨਜੀਤ ਸਿੰਘ

ਅਲੌਕਿਕ ਕੌਤਕ ਕੱਢਣ ਦਾ, ਇਹ ਹੈ ਵੱਡਾ ਉਪਰਾਲਾ ।
ਜਿਸ ਨੇ ਵੀ ਇਹ ਕੀਤਾ ਹੈ, ਉਹ ਹੋਇਆ ਹੈ ਵਡਭਾਗਾ ।
ਵਡਭਾਗਾ ਉਹ ਹੋਇਆ ਤਾਹੀਂ, ਹੈ ਸਤਿਗੁਰ ਸੇਵਾ ਕੀਤੀ ।
ਬਿਨਾ ਸਤਿਗੁਰੂ ਦੀ ਬਖਸ਼ਿਸ਼ ਦੇ, 'ਰਤਨ' ਨਾ ਇਹ ਰੰਗ ਲਾਗਾ ।

ਪਿਆਰੇ ਹਰੀਸ਼ ਅਰੋੜਾ ਜੀ, ਆਪ ਜੀ ਦੇ ਜਤਨ ਦਾ ਦੇਣਾ ਨਹੀਂ ਦਿਤਾ ਜਾ ਸਕਦਾ।

– ਗੁਰਮੁੱਖ ਸਿੰਘ 'ਰਤਨ' ਦਿੱਲੀ

ਸ੍ਰੀ ਹਰੀਸ਼ ਅਰੋੜਾ ਜੀ,

ਅਸੀਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੇ ਹਾਂ, ਜੋ ਤੁਸੀਂ ਇਸ 'ਅਲੌਕਿਕ ਕੌਤਕ' ਦੇ ਜਰੀਏ ਸਾਨੂੰ ਇਲਾਹੀ ਰੱਬੀ ਰੂਪ ਦੇ ਦਰਸ਼ਨ ਕਰਵਾਏ ਹਨ। ਇਹ ਬੜਾ ਚੰਗਾ ਉਪਰਾਲਾ ਹੈ ਜੋ ਨਾਮਧਾਰੀ ਪ੍ਰਵਾਰਾਂ ਤੋਂ ਬਾਹਰ ਆਪ ਨੇ ਉਠਾਇਆ ਹੈ। ਜੋ ਇਹ ਕਿਤਾਬਾਂ ਮੁਫਤ ਵੰਡ ਰਹੇ ਹਨ। ਜਦੋਂ ਅਸੀਂ ਇਹ ਕਿਤਾਬ ਪੜ੍ਹਦੇ ਹਾਂ ਤਾਂ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਸਤਿਗੁਰੂ ਜੀ ਸਾਡੇ ਨਾਲ ਬੈਠੇ ਹਨ ਅਤੇ ਸਾਨੂੰ ਉਹਨਾਂ ਦੇ ਦਰਸ਼ਨ ਹੋ ਰਹੇ ਹਨ।

– ਬਲਕਾਰ ਕੌਰ, ਜਸਵੰਤ ਸਿੰਘ (ਫਰੀਦਾਬਾਦ)



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪਾਤਸ਼ਾਹੀ ੧੨॥